# ਜੀਵਨ ਲਹਿਰਾਂ



# ਜੀਵਨ ਲਹਿਰਾਂ

ਗਿਆਨੀ ਬਲਦੇਵ ਚੰਦਰ 'ਬੇਕਲ'



ਨਾਨਕ ਸਿੰਘ ਪੁਸਤਕ-ਮਾਲਾ
ਅੰਮ੍ਰਿਤਸਰ

# ਜਿਊਂਦੇ ਸਮੁੰਦਰਾਂ ਨੂੰ

ਬੇਕਲ

ਕਵੀ ਕੁਲ ਚੂੜਾਮਣਿ

## ਭਾ: ਸਾ: ਭਾਈ ਵੀਰ ਸਿੰਘ ਜੀ

ਲਿਖਦੇ ਹਨ

ਕਵੀ ਜੀ ਦੀ ਇਸ ਨਵੀਨ ਰਚਨਾਂ ਵਿਚ ਕਵਿਤਾ ਦੇ ਹੁਲਾਰੇ ਉੱਚੇ ਹਨ, ਛੰਦਾਂ ਦੇ ਵਜ਼ਨ ਸੁਹਣੇ ਹਨ, ਖਯਾਲਾਂ ਦੀ ਬੰਦਸ਼ ਚੰਗੀ ਹੈ । ਇਸ ਵਿੱਚ ਸਿੱਕਾਂ, ਹਸਰਤਾਂ, ਹਾਵਿਆਂ ਤੇ ਵਲ-ਵਲਿਆਂ ਦਾ ਲਹਿਰਾਉ ਇਕ ਸੁਹਣਾ ਦਰਯਾਈ ਨਜ਼ਾਰਾ ਹੈ। ਇਸ ਵਿਚ ਹਾਸ ਰਸ ਦੇ ਸਾਮਾਨ ਵੀ ਹਸਾ ਦੇਣ ਵਾਲੇ ਕਾਫੀ ਹਨ।

(ਭਾਈ ਸਾਹਿਬ ਭਾਈ ਵੀਰ ਸਿੰਘ)

## ਪ੍ਰੋਫੈਸਰ ਤੇਜਾ ਸਿੰਘ ਐਮ. ਏ.

ਦੀ ਰਾਏ

'ਬੇਕਲ' ਜੀ ਦੀ ਪੁਸਤਕ 'ਜੀਵਨ-ਲਹਿਰਾਂ' ਪੜ੍ਹੀ ਹੈ ਇਸ ਵਿਚ ਆਮ ਤੌਰ ਤੇ ਮਜ਼ਮੂਨ ਪ੍ਰੇਮ ਦੇ ਵਲਵਲੇ ਵਾਲਾ ਹੈ । ਪਰ ਪ੍ਰੇਮ ਕਰਨ ਵਾਲਿਆਂ ਨੂੰ ਚੱਪੇ ਚੱਪੇ ਤੇ ਇਸ ਵਲਵਲੇ ਨੂੰ ਸੰਭਾਲ ਕੇ ਵਰਤਣ ਲਈ ਪ੍ਰੇਰਿਆ ਹੈ । ਪੜ੍ਹਦਿਆਂ ਪੜ੍ਹਦਿਆਂ ਦਿਲ ਜੋਸ਼ ਦੇ ਹੁਲਾਰੇ ਨਾਲ ਭਰ ਜਾਂਦਾ ਹੈ ਅਤੇ ਥੰਮ੍ਹਿਆਂ ਨਹੀਂ ਥੰਮ੍ਹਦਾ। ਬੋਲੀ ਸਾਦੀ, ਠੇਠ ਤੇ ਮੁਹਾਵਰੇਦਾਰ ਵਰਤੀ ਹੈ । ਛਪਾਈ ਤੇ ਕਾਗਜ਼ ਵਲੋਂ ਕੋਈ ਕਸਰ ਨਹੀਂ ਛੱਡੀ ਗਈ। ਉੱਦਮ ਬਹੁਤ ਸ਼ਲਾਘਾ ਯੋਗ ਹੈ। ਅਤੇ ਕਿਤਾਬ ਪੜ੍ਹਨ ਦੇ ਲਾਇਕ ਹੈ।

ਖਾਲਸਾ ਕਾਲਜ      ਤੇਜਾ ਸਿੰਘ ਐਮ.ਏ.

੨੯-੧੨-੩੯      (ਪ੍ਰੋਫੈਸਰ)

# ਜਾਣ-ਪਛਾਣ

[ਵਲੋਂ:- ਸ੍ਰੀ ਮਾਨ ਲਾਲਾ ਧਨੀ ਰਾਮ ਜੀ "ਚਾਤ੍ਰਿਕ"]

ਪੰਜਾਬੀ ਦੇ ਪ੍ਰਸਿੱਧ ਅਖਾਣ "ਘਰ ਦੇ ਜੰਮਿਆਂ ਦੇ ਦੰਦ ਕੌਣ ਵੇਖੇ" ਅਨੁਸਾਰ 'ਏਕਲ' ਮੇਰਾ ਆਪਣਾ ਬੱਚਾ ਹੈ, ਮੇਰੇ ਹੱਥਾਂ ਵਿਚ ਜੰਮਿਆ, ਪਲਿਆ ਤੇ ਪਰਵਾਨ ਚੜ੍ਹਿਆ ਹੈ। ਮੇਰੇ ਸਾਹਮਣੇ ਹੀ ਇਸ ਨੇ ਉੱਨਤੀ ਦੀਆਂ ਪੌੜੀਆਂ ਚੜ੍ਹੀਆਂ। ਇਸ ਬਾਬਤ ਜੋ ਗੱਲਾਂ ਮੇਰੇ ਦੇਖਣ ਤੇ ਪਰਖਣ ਵਿਚ ਆਈਆਂ ਉਹ ਇਸ ਦੀ ਉਮਰ ਤੇ ਵਿਦਿਆ ਬਲ ਦੇ ਲਿਹਾਜ਼ ਨਾਲ ਉਮੈਦ ਨਾਲੋਂ ਬਹੁਤ ਵਧ ਰਹੀਆਂ। ਉਹ ਇਕ Genius (ਸੁਤੇ ਸਿਆਣਾ) ਅਤੇ Adventurous (ਜੋਖਮਾਂ ਵਿਚ ਪੈਣ ਵਾਲਾ)

ਨੌਜਵਾਨ ਹੈ। ਜਿਸ ਇਮਤਿਹਾਨ ਵਿਚ ਇਸ ਨੂੰ ਪਾਇਆ ਗਿਆ, ਬੜੀ ਸਾਵਧਾਨੀ ਨਾਲ ਕਾਮਯਾਬ ਹੁੰਦਾ ਰਿਹਾ। ਇਸਦੀ ਹਿੰਮਤ ਤੋਂ ਵਧ ਵਧ ਕੇ ਜ਼ਿੰਮੇਵਾਰੀਆਂ ਸਿਰ ਤੇ ਪਈਆਂ ਤਾਂ ਪੂਰਨ ਨਿਰਭਜਤਾ ਨਾਲ ਨਿਭਾ ਗਿਆ। ਇਕ ਮੌਕੇ ਤੇ ਪੋਲੀਟੀਕਲ ਕਵਿਤਾਵਾਂ ਪੜ੍ਹਨ ਦੇ ਅਪਰਾਧ ਵਿਚ ਇਸਨੂੰ ਕੈਦ ਦੀ ਸਜ਼ਾ ਹੋਈ ਤਾਂ ਹਸ ਹਸ ਕੇ ਜੇਲ੍ਹ ਚਲਾ ਗਿਆ। ਇਸਦੀ ਘੜਤ ਐਸੇ ਮਸਾਲੇ ਦੀ ਹੈ ਜੋ ਕਿਸੇ ਭੀ ਮੁਸ਼ਕਲ ਤੋਂ ਘਾਬਰਨ ਵਾਲਾ ਨਹੀਂ।

ਬੇਕਲ ਨੇ ਆਪਣਾ ਭਵਿੱਸ਼ ਸੁਧਾਰਨ ਵਾਸਤੇ ਜਿੰਨਾ ਭੀ ਹੰਭਲਾ ਮਾਰਿਆ ਉਸ ਵਿਚ ਆਪਣੀ ਜ਼ਾਤੀ ਹਿੰਮਤ ਤੋਂ ਕੰਮ ਲਿਆ। ਕੋਈ ਬਾਹਰਲੀ ਸਹਾਇਤਾ ਨਾ ਇਸ ਨੇ ਮੰਗੀ ਤੇ ਨਾ ਕਿਤੋਂ ਜੁੜੀ। ਇਨ੍ਹਾਂ ਖ਼ੂਬੀਆਂ ਨੇ ਇਸ ਨੂੰ ਆਪਣੇ ਪੈਰੀਂ ਉਠਣ ਵਾਲਾ ਬਣਾ ਦਿਤਾ ਹੈ।

ਮੇਹਨਤੀ ਏਨਾ ਹੈ, ਕਿ ਕਿਸੇ ਜ਼ਿੰਮੇਵਾਰੀ ਨੂੰ ਨਿਭਾਉਣਦੀ ਖ਼ਾਤਰ ਸਾਰੀ ਸਾਰੀ ਰਾਤ ਜਾਗਣਾ ਪਿਆ ਤਾਂ ਕੰਮ ਮੁਕਾ ਕੇ ਹੀ ਛਡਿਆ। ਇਨ੍ਹਾਂ ਖ਼ੂਬੀਆਂ ਨੇ ਇਸ ਨੂੰ ਨਾਵਲਿਸਟ, ਡ੍ਰਾਮਾਟਿਸਟ, ਗਿਆਨੀ, ਕਵੀ ਤੇ ਮਾਸਟਰ ਬੇਕਲ ਦਾ ਲਕਬ ਦਿਵਾਇਆ ਤੇ ਹੁਣ ਕਰੀਬ ੧ ਸਾਲ ਤੋਂ ਕਲਕੱਤੇ ਜਾ ਕੇ ਫਿਲਮ ਸੰਸਾਰ ਨੂੰ ਚਾਰ ਚੰਦ ਲਾਉਣ ਤੇ ਪੰਜਾਬੀ ਮਾਤਾ ਦੀ ਸੇਵਾ ਦੇ ਵਾਸਤੇ ਪੰਜਾਬੀ ਡਰਾਮੇ ਲਿਖ ਰਿਹਾ ਹੈ। ਇਨ੍ਹਾਂ ਸਾਰੀਆਂ ਗੱਲਾਂ ਤੋਂ ਸਾਬਤ ਹੁੰਦਾ ਹੈ ਕਿ ਬੇਕਲ ਇਕ ਹੋਣਹਾਰ ਬੰਦਾ ਹੈ।

ਸੰਨ ੧੯੩੮ ਵਿੱਚ ਬੇਕਲ ਨੇ ਧਾਰਮਕ ਕਵਿਤਾਵਾਂ ਦਾ ਇਕ ਸੰਗ੍ਰਹਿ "ਅਰਸ਼ੀ ਦਰਸ਼ਨ" ਨਾਮ ਦਾ ਕਢਿਆ ਜਿਸ ਦਾ ਮੁਖਬੰਧ ਲਿਖਦਿਆਂ ਹੋਇਆਂ ਕਵਿਕੁਲ ਚੂੜਾਮਣਿ ਸ੍ਰੀ ਮਾਨ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੇ ਇਸ ਨੂੰ ਏਹ ਅਸੀਸਾਂ ਦਿਤੀਆਂ:—

'ਦੀਵਾਨਾਂ ਤੇ ਜਲਸਿਆਂ ਵਿਚ ਇਸਦੀ ਨਿਰਭੈ ਅਵਾਜ਼ ਇਕ ਖਾਸ

ਜ਼ੋਰਦਾਰ ਲਹਿਜੇ ਨਾਲ ਗੂੰਜਦੀ ਹੈ ਤੇ ਸੁਣਨ ਵਾਲਿਆਂ ਨੂੰ ਕਦੇ ਹਸਾਉਂਦੀ, ਕਦੇ ਰੁਆਉਂਦੀ ਤੇ ਕਦੇ ਹੈਰਾਨੀ ਵਿਚ ਪਾ ਦੇਂਦੀ ਹੈ। ਬੇਕਲ ਜੀ ਦੀ ਤ੍ਰਿਖੇ ਵੇਗ ਵਾਲੀ ਰਸਨਾ ਉਨ੍ਹਾਂ ਨੂੰ ਵਾਕ ਰੂਪ ਵਿਚ ਸੁਣਨ ਲਈ ਬੇਕਲ ਹੋ ਰਹੇ ਕੰਨਾਂ ਲਈ ਰੂਪ ਧਾਰੀ ਕਰ ਦੇਂਦੀ ਹੈ। ਜੇ ਆਪ ਦੀ ਰਚਨਾ ਦੀ ਕਦਰ ਕੀਤੀ ਜਾਵੇ ਤਾਂ ਆਸ ਹੋ ਸਕਦੀ ਹੈ ਕਿ ਚਾਉ ਹੋਰ ਵਧੇ ਤੇ ਇਹ ਚਾਉ ਹੁਲਾਰਾ ਦੇਣਹਾਰ ਹੋ ਜਾਵੇ।'

ਉਸੇ ਅਰਸ਼ੀ ਦਰਸ਼ਨ ਦੀ ਜਾਣ ਪਛਾਣ ਲਿਖਦਿਆਂ ਸ੍ਰੀ ਮਾਨ ਪ੍ਰਿੰਸੀਪਲ ਸ. ਸ. ਅਮੋਲ ਜੀ ਨੇ ਮੰਨਿਆ ਹੈ ਕਿ "ਇਨ੍ਹਾਂ ਨੂੰ ਲੋਕ 'ਸਟੇਜ ਦਾ ਮਾਲਕ' ਕਹਿਣ ਲਗ ਪਏ" "ਬੇਕਲ ਜੀ ਨੌਜਵਾਨ ਦਿਲ ਅੰਦਰ ਤੜਪ ਰਖਦੇ ਹਨ ਤੇ ਸਹਿਜ ਸੁਭਾਏ ਲਿਖ ਸਕਦੇ ਹਨ।"

ਇਸ ਸਾਲ ਬੇਕਲ ਪੰਜਾਬੀ ਮਾਤਾ ਦਾ ਦੂਜਾ ਨਜ਼ਰਾਨਾ "ਜੀਵਨ ਲਹਿਰਾਂ" ਪੇਸ਼ ਕਰ ਰਿਹਾ ਹੈ ਜਿਸ ਵਿਚ ੨੯-੩੦ ਓਹ ਕਵਿਤਾਵਾਂ ਹਨ ਜਿਨ੍ਹਾਂ ਨੂੰ ਸਟੇਜਾਂ ਤੇ ਸੁਣਾ ਸੁਣਾ ਕੇ ਇਨਾਮ, ਤਗਮੇ ਤੇ ਵਾਹਵਾ ਦੀ ਦਾਦ ਹਾਸਲ ਕਰਦਾ ਰਿਹਾ ਹੈ। ਜੇ ਮੈਂ ਇਨ੍ਹਾਂ ਕਵਿਤਾਵਾਂ ਦੀ ਸਿਫ਼ਤ ਕਰਾਂ ਤਾਂ ਆਪਣੇ ਮੂੰਹੋਂ ਮੀਆਂ ਮਿਠੂ ਬਣਨ ਵਾਲੀ ਗਲ ਹੋਵੇਗੀ ਇਸ ਲਈ ਬੇਕਲ ਦੇ ਉਸਤਾਦ (ਅਮੋਲ ਸਾਹਿਬ) ਦੇ ਮੂੰਹੋਂ ਹੀ ਦਸਦਾ ਹਾਂ ਆਪ ਦਸਦੇ ਹਨ ਕਿ "ਪੀਆ ਦੀ ਜੋਗਨ" [ਸਫਾ ੮੨] ਨੇ ਉਨ੍ਹਾਂ ਦੇ ਅੱਥਰੂ ਡੋਲ੍ਹ ਦਿਤੇ, ਇਸ ਨੂੰ ਉਨ੍ਹਾਂ ਨੇ ਪੰਜ ਸਤ ਵਾਰ ਮੁੜ ਮੁੜ ਕੇ ਸੁਣਿਆ ਤੇ ਹਰ ਵਾਰੀ ਉਹੋ ਅਸਰ ਹੁੰਦਾ ਰਿਹਾ। ਮੇਰੇ ਨਾਲ ਦ ਕੋਠੀ ਵਿੱਚ ਇਕ ਉੱਚ ਕੋਟੀ ਦੇ ਪਾਰਖੂ ਵਿਦਵਾਨ ਸਰਦਾਰ ਚੰਨਣ ਸਿੰਘ ਜੀ ਜੇਠੂ ਵਾਲੀਏ ਰਹਿੰਦੇ ਹਨ, ਓਹ ਫੁਰਮਾਉਂਦੇ ਹਨ ਕਿ ਕਰੀਬਨ ਸਾਰੀਆਂ ਕਵਿਤਾਵਾਂ ਵਿੱਚ ਦੋਭਾਂ ਵਾਲੇ ਟੋਟੇ ਮਿਲਦੇ ਹਨ, ਪਰ "ਮੈਂ ਨਹੀਂ ਤੇਰੇ ਬਰ ਦੀ ਗਾਂਝਣ" (ਸਫਾ ੪੧) ਵਾਲੀ ਕਵਿਤਾ ਨੇ ਉਨ੍ਹਾਂ ਨੂੰ ਕਾਫੀ ਖਿੱਚ ਪਾਈ ਹੈ। ਜੇ ਬੇਕਲ ੨੬-੨੭ ਬਰਸ ਦੀ ਉਮਰ ਵਿਚ ਇਹ

ਕੁਝ ਲਿਖ ਸਕਦਾ ਹੈ ਤਾਂ ਇਹ ਆਸ ਕਰਨ ਦੀ ਕਾਫੀ ਗੁੰਜਾਇਸ਼ ਹੈ ਕਿ ੪੦ ਬਰਸ ਤਕ ਜਾ ਕੇ ਬਹੁਤ ਉੱਚਾ ਚੜ੍ਹ ਜਾਵੇਗਾ। ਪੰਜਾਬੀ ਸਾਹਿੱਤ ਮੰਦਰ ਦੀ ਉਸਾਰੀ ਵਿਚ ਇਹ ੯੬ ਸਫੇ ਦੀ ਭੇਟ ਇਕ ਕੀਮਤੀ ਵਾਧਾ ਹੈ ਤੇ ਜੜਤ ਦੇ ਮੁਕੰਮਲ ਹੋਇਆਂ ਸ਼ਾਇਦ ਇਹ ਇਕ ਚਮਕੀਲਾ ਹੀਰਾ ਸਾਬਤ ਹੋਵੇ।

ਮੈਨੂੰ ਇਹ ਅਨੁਭਵ ਕਰ ਕੇ ਫ਼ਖ਼ਰ ਹੁੰਦਾ ਹੈ ਕਿ ਬੇਕਲ ਪਾਸੋਂ ਮੇਰੀਆਂ ਸਿੱਕਾਂ, ਸੱਧਰਾਂ ਪੂਰੀਆਂ ਹੋ ਰਹੀਆਂ ਹਨ। ਜੋ ਕੰਮ ਮੇਰੇ ਪਾਸੋਂ ਨਹੀਂ ਹੋ ਸਕੇ ਓਹ ਬੇਕਲ ਕਰ ਸਕੇਗਾ। ਮੈਂ ਅਜੇ ਤਕ ਸੰਗਾਊ ਦਾ ਸੰਗਾਊ ਰਿਹਾ ਪਰ ਬੇਕਲ ਸ਼ੇਰ ਦੀ ਤਰ੍ਹਾਂ ਸਟੇਜ ਤੇ ਗਰਜੇਗਾ। ਰੱਬ ਕਰੇ ਮੇਰੀਆਂ ਸਾਰੀਆਂ ਅਸੀਸਾਂ ਬੇਕਲ ਨੂੰ ਲੱਗਣ ਤੇ ਇਹ ਵੱਡਾ ਹੋ ਕੇ ਮੇਰੇ ਨਾਮ ਨੂੰ ਭੀ ਉੱਚਾ ਕਰੇ।

ਅੰਮ੍ਰਿਤਸਰ
੩੧.੧੨.੩੯

ਧਨੀ ਰਾਮ ਚਾਤ੍ਰਿਕ

# ਮੁਖ-ਬੰਧ

[ਵਲੋਂ:–ਸ੍ਰੀ ਮਾਨ ਸ੍ਰ: ਨਾਨਕ ਸਿੰਘ ਜੀ ਨਾਵਲਿਸਟ, ਪ੍ਰੀਤ ਨਗਰ]

ਸਾਡੀ ਜੀਵਨ-ਨਈਆ ਨੂੰ ਆਪਣੀ ਅਨੰਤ ਯਾਤਰਾ ਵਿਚ ਬੇ-ਓੜਕ ਐਸੇ ਰਸਤਿਆਂ ਥਾਣੀ ਲੰਘਣਾ ਪੈਂਦਾ ਹੈ, ਜਿਸ ਦੇ ਇਕ ਇਕ ਪਲ ਵਿਚ ਸਦੀਆਂ ਦਾ ਅੰਕੁਰ ਲੁਕਿਆ ਹੁੰਦਾ ਹੈ–ਜਿਸ ਦੀ ਇਕ ਇਕ ਲਹਿਰ, ਇਸ ਕਮਜ਼ੋਰ ਕਿਸ਼ਤੀ ਦੇ ਯਾਤਰੂ ਨੂੰ ਕੁਝ ਦਾ ਕੁਝ ਬਣਾ ਜਾਂਦੀ ਹੈ ਬਾਲ ਤੋਂ ਬੁਢਾ, ਕੰਗਾਲ ਤੋਂ ਅਮੀਰ, ਅੱਲ੍ਹੜ ਤੋਂ ਦਾਨਾ।

ਸਾਡੇ ਨਿਕੇ ਜੇਹੇ ਬੇਕਲ ਨੂੰ ਸ਼ਾਇਦ ਖੇਡਣ ਮਲਣ ਦੀ ਉਮਰੇ ਹੀ ਆਪਣੀ ਨਈਆ ਦਾ ਖੇਵਣਹਾਰ ਬਣਨਾ ਪਿਆ। ਭਾਰੇ ਚਪੂਆਂ ਨੇ ਹਥੀਂ ਛਾਲੇ ਪਾਏ, ਡਰਾਉਣੀਆਂ ਲਹਿਰਾਂ ਦੇ ਭਿਆਨਕ ਸਹਿਮ ਨੇ ਨਿਕੇ ਜਹੇ ਦਿਲ ਦੇ ਅਨੇਕਾਂ ਵਾਰੀ ਹੌਸਲੇ ਦੇ ਪਤਲੇ ਥੰਮ੍ਹ ਹਿਲਾਏ, ਪਰ ਦ੍ਰਿੜ੍ਹਤਾ ਦੇ ਸਹਾਰੇ ਉਹ ਤੁਰਿਆ ਆਇਆ, ਤੇ ਅੰਤ ਜੀਵਨ ਦੀਆਂ ਕਈ ਵਡੀਆਂ ਛੋਟੀਆਂ ਲਹਿਰਾਂ ਨੂੰ ਝਾਗਦਾ ਉਹ ਅਜ ਸਫਲਤਾ ਦੇ ਮੰਦਰ ਪਾਸ ਅਪੜ ਪਿਆ ਹੈ।

ਇਸ ਨਿਕੀ ਜੇਹੀ ਪੁਸਤਕ ਵਿਚ ਬੇਕਲ ਨੇ ਜੀਵਨ ਦੀਆਂ ਜਿਨ੍ਹਾਂ ਲਹਿਰਾਂ ਨੂੰ ਅੰਕਿਤ ਕੀਤਾ ਹੈ, ਉਨ੍ਹਾਂ ਨੂੰ ਵੇਖ ਕੇ ਜਾਪਦਾ ਹੈ ਕਿ ਸਫਲਤਾ ਦੇ ਮੰਦਰ ਤੇ ਪਹੁੰਚਣ ਲਈ ਸਾਲਾਂ ਦੀਆਂ ਪੌੜੀਆਂ ਥਾਣੀ ਹੀ ਚੜ੍ਹਨਾ ਜ਼ਰੂਰੀ ਨਹੀਂ–ਕਈ ਵਾਰੀ ਪਤਲੇ ਖੰਭਾਂ ਦੀਆਂ ਉਡਾਰੀਆਂ ਉਸ ਮੰਜ਼ਲ ਨੂੰ ਘੰਟਿਆਂ ਵਿਚ ਮੁਕਾ ਲੈਂਦੀਆਂ ਨੇ, ਜਿਸ ਨੂੰ ਭਾਰੇ ਲੰਮੇ ਕਦਮਾਂ ਦੀ ਤੇਜ਼ ਤੋਂ ਤੇਜ਼ ਤੋਰ ਵਰ੍ਹਿਆਂ ਵਿਚ ਨਹੀਂ ਮੁਕਾ ਸਕਦੀ।

ਮੈਂ ਅੱਜ ਬੇਕਲ ਨੂੰ ਉਸ ਨੁਕਤੇ ਤੋਂ ਵੇਖ ਰਿਹਾ ਹਾਂ ਜਿਥੋਂ ਉਹ

ਮੈਨੂੰ ਠੇਹਕਰਾਂ ਨਾਲ ਚਕਨਾ ਚੂਰ ਹੋਏ ਕਿਸੇ ਬਜ਼ੁਰਗ ਦੇ ਰੂਪ ਵਿੱਚ ਆਪਣੇ ਮੰਜ਼ਲ ਮਕਸੂਦ ਤੇ ਬੈਠਾ ਦਿਖਾਈ ਦੇਂਦਾ ਹੈ, ਤੇ ਜਿਥੇ ਪਹੁੰਚ ਕੇ ਉਸ ਨੂੰ ਪਿਛਲੇ ਥਕੇਵੇਂ ਸੁਰਗੀ ਹੂਰਾਂ ਬਣ ਬਣ ਉਸ ਦੇ ਸਾਹਣਿਓਂ ਲੰਘਦੇ ਜਾਂਦੇ ਹਨ ਤੇ ਇਨ੍ਹਾਂ ਨੂੰ ਉਹ 'ਜੀਵਨ ਲਹਿਰਾਂ' ਦਾ ਨਾਉਂ ਦੇ ਕੇ ਕਲਮ ਬੰਦ ਕਰੀ ਜਾਂਦਾ ਹੈ।

ਕਿਤੇ ਹੋਲਾਂ ਚੱਬਦੀ ਜਾਂਦੀ ਨਢੀ ਨੂੰ—ਉਸ ਦੇ ਨੈਣ-ਬਾਣਾਂ ਦੀ ਵਾਛੜ ਤੋਂ ਘਬਰਾ ਕੇ ਤਾਹਨਾ ਦੇਂਦਾ ਹੈ—

ਹੋਲਾਂ ਚਬਦੀ ਜਾਂਦੀ ਕੁੜੀਏ,
ਨੀਵੇਂ ਪਾ ਲੈ ਨੈਣ ਸ਼ਰਾਬੀ।

ਤੇ ਕਸੂਰ ਓਹਦਾ ਕੀ ਡਿਠਾ ਸੂ ? ਇਹੋ ਕਿ—

ਜੇਹੜੇ ਦੋ ਘੁਟ ਪੀ ਨੇ ਬਹਿੰਦੇ।
ਮੜ੍ਹੀਆਂ ਤੀਕ ਨਸ਼ੇ ਨਹੀਂ ਲਹਿੰਦੇ।

ਫੇਰ ਜਦ ਕਿਸੇ ਪਵਿਤ੍ਰਤਾ ਦੀ ਦੇਵੀ ਦੇ ਦੁਆਲੇ ਲੰਪਟ ਪੁਜਾਰੀਆਂ ਨੂੰ ਵਿਸ਼ੇ ਦੀ ਆਰਤੀ ਉਤਾਰਦਿਆਂ ਵੇਖਦਾ ਹੈ, ਤਾਂ ਬਾਲ-ਬਜ਼ੁਰਗ ਬੇਕਲ ਉਸ ਦੇਵੀ ਨੂੰ ਖਬਰਦਾਰ ਕਰਦਾ ਹੈ—

ਰੂਪ ਦੇਵੀਏ ! ਕਾਮ ਪੁਜਾਰੀਆਂ ਨੂੰ,
ਕੋਈ ਮਤਲਬੀ ਜੋਤ ਜਗਾਣ ਨਾ ਦੇਹ।

... ... ... ... ...

ਰਹੁ ਕਿਸੇ ਦੇ ਬੁਲ੍ਹਾਂ ਤੇ 'ਗੀਤ' ਬਣ ਕੇ,
ਐਪਰ ਕਿਸੇ ਦੇ ਜੀਵਨ ਦਾ 'ਰਾਗ' ਨਾ ਬਣ।

ਪਿਆਰ 'ਪੈਂਦੇ' ਨੂੰ ਤਾਂ ਹਰ ਇਕ ਪ੍ਰੇਮੀ ਜਾਣ, ਵੇਖ ਤੇ ਅਨਭਵ ਕਰ ਸਕਦਾ ਹੈ, ਪਰ ਪਿਆਰ 'ਆਉਂਦਾ ਕੀਕਣ ਹੈ ? ਇਹ ਸ਼ਾਇਦ ਬੇਕਲ ਦੀਆਂ ਹੀ ਅੱਖਾਂ ਨੂੰ ਦਿਸਿਆ ਹੈ—

ਉਹੋ ਜਿਸ ਦਾ ਨਾਂ ਨ ਜਾਣਾ।
ਨਾਂ ਨ ਜਾਣਾ, ਥਾਂ ਨ ਜਾਣਾ।

ਉਹ ਕੁਝ ਆਈ ਮੇਰੇ ਵੱਲੇ।
ਮੈਂ ਕੁਝ ਵਧਿਆ ਓਹਦੇ ਵੱਲੇ।

ਵਾਰਸ ਨੂੰ ਪੀਂਘ ਦੇ ਹੁਲਾਰਿਆਂ ਉਤੇ ਹੀਰ ਦੀਆਂ ਯਾਦਾਂ ਦਿਖਾਈ ਦਿਤੀਆਂ ਸਨ, ਪਰ ਸਾਡੇ ਬੇਕਲ ਨੂੰ ਕਮਾਦਾਂ ਵਿਚੋਂ ਹੀਰ ਦੀ ਯਾਦ ਆ ਮਿਠਾਸ ਅਨੁਭਵ ਹੋਇਆ ਹੈ—

ਸੋਹਣੀ ਹੀਰ ਦੀਆਂ ਨੇ ਯਾਦਾਂ।
ਭੌਂਦੀਆਂ ਫਿਰਦੀਆਂ ਵਿੱਚ ਕਮਾਦਾਂ।

ਝਨਾਂ ਦੀਆਂ ਸਲੇਟੀਆਂ ਨੂੰ ਕਮਾਦ ਚੂਪਦੀਆਂ ਛੱਡ ਕੇ ਝਟ ਹੀ ਰਾਵੀ ਸਦਾ ਸੁਹਾਵੀ ਦੇ, ਚੰਨ ਚਾਨਣੀ ਵਿਚ ਜਗਮਗਾਉਂਦੇ ਪਾਣੀਆਂ ਉਤੇ ਬੇਕਲ ਦੀ ਜੀਵਨ-ਨਈਆ ਜਾ ਠੁਮਕਦੀ ਹੈ। ਉਸ ਦੇ ਦੋਂਹ ਹਰਿਆਵਲੇ ਕੰਢਿਆਂ ਨੂੰ ਸਾਵੀ ਚਾਦਰ ਦੀ ਤਸ਼ਬੀਹ ਦੇ ਕੇ ਤਾਂ ਜਾਣੀਦਾ ਸਚਮੁਚ ਕਿਸੇ ਮਾਝੇ ਦੀ ਮੁਟਿਆਰ ਦੀਆਂ ਮਟਕਾਂ ਦਾ ਅਨੁਭਵ ਕਰਾ ਦਿਤਾ ਸੂ—

ਪੁੰਨਿਆਂ ਦੀ ਹੈ ਰਾਤ ਸੁਹਾਵੀ।
ਮਟਕ ਮਟਕ ਹੈ ਤੁਰਦੀ ਰਾਵੀ।
ਮੋਢੀਂ ਪਾਈ ਚਾਦਰ ਸਾਵੀ।

ਬੇਕਲ ਪੰਜਾਬ ਦਾ ਸ਼ੈਦਾਈ ਹੈ, ਉਸਦੀ ਗਲ ਗਲ ਵਿਚ ਪੰਜਾਬ ਦਾ ਪਿਆਰ ਪੂਰਿਆ ਪਿਆ ਹੈ। ਸ਼ਾਇਦ ਏਸੇ ਕਰ ਕੇ ਅਰਬ ਦੀ 'ਬੁਲਬੁਲ' ਨਾਲੋਂ ਪੰਜਾਬ ਦੀ 'ਕੋਇਲ' ਨੂੰ ਬਹੁਤਾ ਪਿਆਰ ਕਰਦਾ ਹੈ। ਬੁਲਬੁਲਾਂ ਦੇ ਸੋਜ਼-ਤਰਾਨੇ ਕਿਸੇ ਹੋਰ ਨੇ ਸੁਣੇ ਹੋਣਗੇ,ਪਰ ਬਿਰਹੋਂ ਕੁੱਠੀ ਕੋਇਲ ਦੇ ਗੀਤਾਂ ਵਿਚ ਬੇਕਲ ਨੂੰ ਪੰਜਾਬੀ ਦਾ ਦਿਲ ਟੁੰਬਵਾਂ ਰਾਗ ਪਿਆ ਸੁਣਾਈ ਦੇਂਦਾ ਹੈ—

ਮੈਂ ਉਹ ਕੋਇਲ ਹਾਂ ਜਿਸ ਨੂੰ ਪਤਾ ਹੀ ਨਹੀਂ,
ਕਿਥੇ ਮੈਂ ਹਾਂ ਤੇ ਕਿਥੇ ਆਲ੍ਹਣਾ ਹੈ।

ਬੁਢੇ ਦੀ ਸ਼ਾਦੀ (ਭਾਈਆ!) ਇਕ ਐਸੀ ਕਵਿਤਾ ਹੈ, ਜਿਸ ਨੂੰ ਸਚਿਆਈ ਦੀ ਜੀਉਂਦੀ ਤਸਵੀਰ ਆਖਣਾ ਚਾਹੀਦਾ ਹੈ; ਤੇ ਇਹ ਤਸਵੀਰ ਤੁਹਾਨੂੰ ਹਰ ਮਹੱਲੇ ਵਿਚ ਮਿਲੇਗੀ। ਦੋ ਦੀਵੇ ਬਲਦੇ ਹਨ, ਪਰ ਕਬਰਾਂ

ਉਤੇ। ਕਵੀ, ਜ਼ਾਲਮ ਮਾਪਿਆਂ ਨੂੰ ਧ੍ਰਿਕਾਰਦਾ ਹੈ—

ਉਦ੍ਹੇ ਦਿਲ ਦੀ ਅੱਗ ਬੁਝਾਣ ਖਾਤਰ,
ਅੱਗ ਉਦ੍ਹੀ ਜਵਾਨੀ ਨੂੰ ਲਾ ਦਿੱਤੀ।

ਬੇਕਲ ਦੀ ਕਵਿਤਾ, ਸ਼ੁਰੂ ਤੋਂ ਅਖੀਰ ਤਕ ਕਿਸੇ ਨ ਕਿਸੇ ਰਸ ਵਿਚ ਰੱਤੀ ਹੋਈ ਹੈ। ਉਸ ਵਿਚ ਪਿਆਰ ਹੈ, ਬੀਰਤਾ ਹੈ, ਸੋਜ਼ ਹੈ ਤੇ ਉੱਚੀ ਉਡਾਰੀ ਹੈ।

ਜੀਵਨ-ਲਹਿਰਾਂ, ਇਕ ਪੁਸਤਕ ਦੇ ਰੂਪ ਵਿਚ ਸਚ ਮੁਚ ਸਾਡੇ ਸਾਰਿਆਂ ਦੇ ਜੀਵਨ ਦੀਆਂ ਲਹਿਰਾਂ ਹਨ; ਤੇ ਜਿਨ੍ਹਾਂ ਨਾਲ ਸਾਡਾ ਸਾਰਿਆਂ ਦਾ ਹੀ ਅਕਸਰ ਵਾਹ ਪੈਂਦਾ ਹੈ।

ਮੈਨੂੰ ਨਾ ਕੇਵਲ ਏਸੇ ਗਲ ਦੀ ਖੁਸ਼ੀ ਹੈ ਕਿ ਬੇਕਲ ਨੇ ਪੰਜਾਬੀ ਸਾਹਿੱਤ ਨੂੰ ਇਕ ਸੋਹਣੀ-ਭਾਵ ਤੇ ਰਸ-ਪੂਰਤ ਪੁਸਤਕ ਦਿਤੀ ਹੈ, ਬਲਕਿ ਏਦੂੰ ਵੀ ਵਡੀ ਖੁਸ਼ੀ ਮੈਨੂੰ ਏਸ ਗਲ ਦੀ ਹੈ ਕਿ ਬੇਕਲ ਨੇ ਆਪਣੇ ਜੀਵਨ ਨੂੰ ਇਕ ਤੰਗ ਜੇਹੇ ਦਾਇਰੇ ਤੋਂ ਸ਼ੁਰੂ ਕਰ ਕੇ ਆਪਣੀ ਹਿੰਮਤ, ਦ੍ਰਿੜ੍ਹਤਾ ਤੇ ਹੌਂਸਲੇ ਦਾ ਸਦਕਾ, ਆਪਣੀ ਦੁਨੀਆਂ ਬੜੀ ਚੌੜੀ ਬਣਾ ਲਈ ਹੈ।

ਸਾਡੇ ਸਾਰਿਆਂ ਲਈ ਇਹ ਕਿੰਨੇ ਫ਼ਖ਼ਰ ਦੀ ਗਲ ਹੈ ਕਿ ਸਾਡਾ ਇਹ ਹੋਣਹਾਰ ਕਵੀ ਦਿਨਾਂ ਵਿਚ ਹੀ ਆਪਣੀ ਹਿੰਮਤ ਨਾਲ ਸਫ਼ਲਤਾ ਦੀ ਚੋਟੀ ਤੇ ਜਾ ਪੁੱਜਾ ਹੈ। ਸਾਧਾਰਨ ਕੰਮ ਤੋਂ ਉਤਾਂਹ ਹੋ ਕੇ ਰੀਕਾਰਡਿੰਗ ਤੇ ਰੇਡੀਓ ਤੀਕ ਉਸ ਨੇ ਆਪਣੀ ਪਹੁੰਚ ਕਰ ਲਈ, ਤੇ ਅਜ ਬੇਕਲ, ਫ਼ਿਲਮੀ ਦੁਨੀਆਂ ਦਾ ਵਾਸੀ ਹੈ।

ਮੈਂ ਆਸ ਕਰਦਾ ਹਾਂ ਕਿ ਪੰਜਾਬੀ ਸਾਹਿੱਤ ਵਿਚ 'ਜੀਵਨ-ਲਹਿਰਾਂ' ਨੂੰ ਬਹੁਤ ਉੱਚਾ ਸਥਾਨ ਮਿਲੇਗਾ।

ਪ੍ਰੀਤ ਨਗਰ                ਨਾਨਕ ਸਿੰਘ
੨੭-੧੨-੩੯                (ਨਾਵਲਿਸਟ)

## ਲਹਿਰਾਂ ਦਾ ਵੇਰਵਾ

# ਨੀਵੇਂ ਪਾ ਲੈ ਨੈਣ ਸ਼ਰਾਬੀ

ਹੋਲਾਂ ਚੱਬਦੀ ਜਾਂਦੀ ਕੁੜੀਏ !
ਨੀਵੇਂ ਪਾ ਲੈ ਨੈਣ ਸ਼ਰਾਬੀ,
ਹੋ ਨਾ ਜਾਵਾਂ ਕਿਤੇ ਸ਼ਰਾਬੀ ।

ਮੈਂ ਅਲੜ੍ਹ, ਮੇਰੇ ਨੈਣ ਕੁਆਰੇ,
ਗੱਲ ਨਾ ਕਰਨ ਸ਼ਰਮ ਦੇ ਮਾਰੇ,
ਪੈ ਨ ਜਾਏ ਭੰਡੀ ਸਾਰੇ,
ਅੜੀਏ ! ਟੁੰਭ ਨਾ ਲਾ ਕੇ ਨੀਝਾਂ,
ਜਾਗ ਨਾ ਉੱਠਣ ਸੁਤੀਆਂ ਰੀਝਾਂ,
ਬਲ ਨਾ ਉੱਠਣ ਵਾਂਗ ਮਤਾਬੀ;
ਨੀਵੇਂ ਪਾ ਲੈ ਨੈਣ ਸ਼ਰਾਬੀ ।

ਮੈਨੂੰ ਦਸਿਆ ਬੜੇ ਪਿਆਕਾਂ,
ਬੜੇ ਨਸ਼ੱਈਆਂ, ਬੜੇ ਚਲਾਕਾਂ,
ਕਈਆਂ ਰਾਂਝਿਆਂ, ਕਈਆਂ ਚਾਕਾਂ,
ਅੱਖਾਂ ਨਾਲ਼ ਜੋ ਹੋਣ ਸ਼ਰਾਬੀ,
ਅੱਖਾਂ ਨੂੰ ਉਹ ਰੋਣ ਸ਼ਰਾਬੀ,
ਜਿਹੜੇ ਦੋ ਘੁੱਟ ਪੀ ਨੇ ਬਹਿੰਦੇ,
ਮੜ੍ਹੀਆਂ ਤੀਕ ਨਸ਼ੇ ਨਹੀਂ ਲਹਿੰਦੇ,
ਹੁੰਦੀ ਰਹੇ ਬਸ ਖੇਹ ਖਰਾਬੀ;
ਨੀਵੇਂ ਪਾ ਲੈ ਨੈਣ ਸ਼ਰਾਬੀ।

ਦਿਲ ਦੇ ਸੌਦੇ ਕਰਨ ਨਾ ਜਾਣਾ,
ਮੈਂ ਅਣ-ਤਾਰੂ ਤਰਨ ਨਾ ਜਾਣਾ,
ਜੀਉਂਦੇ ਜੀਅ ਹੀ ਮਰਨ ਨਾ ਜਾਣਾ,
ਜੀਵਨ ਲਹਿਰਾਂ ਦੇ ਵਿਚ ਰੁੜ੍ਹਿਆ,
ਰੁੜ੍ਹਿਆ ਹਾਂ ਪਰ ਦਿਲ ਨਹੀਂ ਰੁੜ੍ਹਿਆ,
ਇਹ ਨਾ ਜਾਣੀਂ, ਮੈਂ ਹਾਂ ਰੁੱਖਾ,
ਮੈਂ ਹਾਂ ਦੇਸ਼ ਪਿਆਰ ਦਾ ਭੁੱਖਾ,
ਤੂੰ ਬੰਗਾਲਨ, ਮੈਂ ਪੰਜਾਬੀ;
ਨੀਵੇਂ ਪਾ ਲੈ ਨੈਣ ਸ਼ਰਾਬੀ।

●

# ਜੀਅ ਕਰਦਾ ਮੈਂ ਤੁਰਦੀ ਜਾਂ

ਮੇਰਾ ਜੀਅ ਕਰਦਾ ਮੈਂ ਤੁਰਦੀ ਜਾਂ,
ਤੁਰਦੀ ਜਾਂ, ਤੁਰਦੀ ਜਾਂ,
ਹੋਰ ਅਗੂਾਂ, ਹੋਰ ਅਗੂਾਂ,
ਮੁੜ ਕੇ ਵੇਖਾਂ ਨਾ ਪਿਛਾਂ,
ਜੀਅ ਕਰਦਾ ਬਸ ਤੁਰਦੀ ਜਾਂ।

ਸੰਗੀ ਖਾਤਰ ਲਾਹ ਦਿਆਂ ਸੰਗਾਂ,
ਵਾਲ ਖਲੇਰਾਂ, ਚੋਲੀ ਰੰਗਾਂ,
ਸਾੜ੍ਹੀਆਂ ਸਾੜਾਂ, ਤੋੜਾਂ ਵੰਗਾਂ,
ਮੈਂ ਕਮਲੀ, ਕਮਲੀ ਬਣ ਜਾਵਾਂ,
ਕੂਕਾਂ ਲੈ ਲੈ ਤੇਰਾ ਨਾਂ,
ਜੀਅ ਕਰਦਾ ਮੈਂ ਤੁਰਦੀ ਜਾਂ।

ਮਨ ਬੇਲੇ ਦੀਆਂ ਟੁੱਟੀਆਂ ਤਾਰਾਂ,
ਮੁੜ ਕੇ ਜੋੜਾਂ, ਫੇਰ ਸਵਾਰਾਂ,
ਤਾਹਨੇ ਨਹੀਂ ਮੈਂ ਤਾਨਾਂ ਮਾਰਾਂ,
ਗੀਤ ਮੈਂ ਆਪਣੇ ਗੀਤ ਦੇ ਗਾਵਾਂ,
ਦੁਨੀਆ ਹੱਸੇ, ਰੋਵੇ ਮਾਂ;
ਜੀ ਕਰਦਾ ਮੈਂ ਤੁਰਦੀ ਜਾਂ।

ਕੀ ਆਖਾਂ ਉਸ ਲਾਈ ਲੱਗ ਨੂੰ,
ਅੱਗ ਲੱਗੇ ਨੀ ਪ੍ਰੇਮ ਦੀ ਅੱਗ ਨੂੰ,
ਮੈਂ ਸੜ ਗਈ ਪਰ ਖਬਰ ਨਾ ਜੱਗ ਨੂੰ,
ਅੰਦਰ ਪਏ ਮੱਚਦੇ ਨੇ ਭਾਂਬੜ;
ਪਰ ਨਹੀਂ ਧੂੰ ਦਾ ਨਾਂ ਨਿਸ਼ਾਂ;
ਜੀਅ ਕਰਦਾ ਮੈਂ ਤੁਰਦੀ ਜਾਂ।

ਸਿਰ ਤੋਂ ਨੰਗੀ, ਪੈਰੋਂ ਨੰਗੀ,
ਲੋਕ ਪਏ ਆਖਣ, ਮੰਦੀ ਚੰਗੀ,
ਮੈਂ ਮਾਹੀ ਦੇ ਰੰਗ ਵਿਚ ਰੰਗੀ,
ਵਾਂਗ ਸਮੇਂ ਦੇ ਨੱਠੀ ਜਾਵਾਂ;
ਫੜੇ ਨਾ ਕੋਈ ਮੇਰੀ ਬਾਂਹ;
ਜੀਅ ਕਰਦਾ ਮੈਂ ਤੁਰਦੀ ਜਾਂ।

ਨੀ ਮੈਂ ਧੁਖਦੀ ਧੂਣੀ ਵਾਂਗੂ,
ਨੀ ਮੈਂ ਵੱਟੀ ਪੂਣੀ ਵਾਂਗੂ,
ਚੱਕਰ ਲਾ ਲਟੂਣੀ ਵਾਂਗੂ,
ਆਉਂਦੇ ਜਾਂਦੇ ਕੋਲੋਂ ਪੁੱਛਾਂ,

ਉਹ ਰਹਿੰਦਾ ਏ ਕਿਹੜੀ ਥਾਂ,
ਜੀਅ ਕਰਦਾ ਮੈਂ ਤੁਰਦੀ ਜਾਂ।

ਨਦੀ ਦੇ ਵਾਂਗੂੰ ਗੀਤ ਸੁਣਾਉਂਦੀ,
ਡਿਗਦੀ, ਢਹਿੰਦੀ, ਮੌਜ ਮਨਾਉਂਦੀ,
'ਬੇਕਲ' ਮਨ ਨੂੰ ਲਹਿਰੇ ਲਾਉਂਦੀ,
ਲਹਿਰਾਂ ਦੇ ਵਿਚ ਲਹਿਰੇ ਲੈਂਦੀ,
ਕੰਤ ਸਮੁੰਦਰ ਨੂੰ ਮਿਲ ਪਾਂ;
ਜੀਅ ਕਰਦਾ ਬਸ ਤੁਰਦੀ ਜਾਂ।

ਤੁਰਦੀ ਜਾਂ, ਤੁਰਦੀ ਜਾਂ,
ਹੋਰ ਅਗਾਂ, ਹੋਰ ਅਗਾਂ,
ਮੁੜ ਕੇ ਵੇਖਾਂ ਨਾ ਪਿਛਾਂ,
ਜੀਅ ਕਰਦਾ ਮੈਂ ਤੁਰਦੀ ਜਾਂ।



## ਝਨਾਂ ਦੇ ਕੰਢੇ ਉਤੇ

ਆ ਜਾ ਮੇਰੇ ਪਿਆਰ ਦੇ ਸੁਪਨੇ,
ਆ ਜਾ ਮਸਤੀ ਭਰੇ ਹੁਲਾਰੇ,
ਆ ਜਾ ਮੇਰੇ ਦੇ ਮਨ ਮਜ਼ੂਬ,
ਆ ਜਾ ਮੇਰੇ ਗੀਤ ਪਿਆਰੇ,
ਏਸ ਝਨਾਂ ਦੇ ਕੰਢੇ ਉੱਤੇ ।

ਏਥੇ ਵਗਦੀਆਂ ਮਸਤ ਹਵਾਵਾਂ,
ਨਾਲੇ ਠੰਢੀਆਂ ਮਿੱਠੀਆਂ ਛਾਵਾਂ ।
ਸੁੰਦਰ ਜੋੜੀਆਂ ਦੀ ਚਾਹ ਅੰਦਰ,
ਖੁਸ਼ੀਆਂ ਫਿਰਨ ਪਸਾਰੀ ਬਾਹਵਾਂ ।
ਲਹਿ ਲਹਿ ਕਰਦੀਆਂ ਖੇਤੀਆਂ ਝੂਮਣ,
ਮੇਰੇ ਦਿਲ ਦੀਆਂ 'ਛੇਤੀਆਂ' ਝੂਮਣ ।

ਸੁੱਤੀ ਪਈ ਏ ਰਾਤ ਦੀ ਰਾਣੀ,
ਸੁੱਤਾ ਪਿਆ ਝਨਾਂ ਦਾ ਪਾਣੀ।
ਸੁੱਤੇ ਪਏ ਨੇ ਜ਼ੁਲਮ ਝਨਾਂ ਦੇ,
ਜਾਗੇ ਪਰ ਇਕ ਪ੍ਰੇਮ ਕਹਾਣੀ।
ਸੋਹਣੀ ਹੀਰ ਦੀਆਂ ਨੇ ਯਾਦਾਂ,
ਭੌਂਦੀਆਂ ਫਿਰਦੀਆਂ ਵਿਚ ਕਮਾਦਾਂ।

ਮੈਂ ਹਾਂ ਤੇ ਇਕ ਰੱਬ ਦਾ ਨਾਂ ਹੈ,
ਚਾਰੇ ਪਾਸੇ ਹੀ ਚੁੱਪ ਚਾਂ ਹੈ।
ਰੁਖ ਖੜੇ ਨੇ ਚੁਪ ਚਪੀਤੇ,
ਏਸ ਵੇਲੇ ਤੇ ਹੂੰ ਨਾ ਹਾਂ ਹੈ।
ਸੋਹਣੀ, ਹੀਰ ਸਿਆਲ ਵੀ ਹੈ ਨਹੀਂ,
ਰਾਂਝਾ ਤੇ ਮਹੀਂਵਾਲ ਵੀ ਹੈ ਨਹੀਂ।

ਆ ਤੁਰ ! ਪ੍ਰੇਮ-ਝਨਾਂ ਵਿਚ ਨ੍ਹਾਈਏ,
ਧੋ ਧੋ ਮੈਲ ਦਿਲਾਂ ਦੀ ਲਾਹੀਏ।
ਚੰਦ ਦੀਆਂ ਫਿਰ ਖੋਹ ਕੇ ਰਿਸ਼ਮਾਂ,
ਇਕ ਨਵਾਂ ਹੀ ਸਾਜ਼ ਬਣਾਈਏ।
ਕੱਸਾਂ ਖਾ ਖਾ ਸੁਰ ਹੋ ਜਾਈਏ,
ਜੋ ਦਿਲ ਆਵੇ ਸੋਈਓ ਗਾਈਏ।

ਕਠੇ ਫੇਰ ਉਡਾਰੀ ਲਾਈਏ,
ਬੱਦਲਾਂ ਨਾਲ ਨਾ ਅੱਖ ਰਲਾਈਏ।
ਹੋਰ ਉਚੇਰੇ ਹੋਰ ਉਚੇਰੇ,
ਉੱਡਦੇ ਜਾਈਏ, ਉੱਡਦੇ ਜਾਈਏ।

ਅੱਗ ਦਿਲਾਂ ਦੀ ਠਰਨ ਨਾ ਦੇਸੀ,
ਸੀਤਾ ਹਥੋਂ ਮਰਨ ਨਾ ਦੇਸੀ।

ਦਿਲਾਂ ਨੂੰ ਦੇ ਦੇ ਪ੍ਰੀਤ ਹੁਲਾਰੇ,
ਉੱਡਦੇ ਜਾਂ ਗੇ ਦੋਵੇਂ ਪਿਆਰੇ।
ਚੰਦਰ, ਸੂਰਜ ਲੋਕੋਂ ਉਚੇ,
ਪਹੁੰਚਣ ਦੇ ਲਈ ਧੁਰ ਦਰਬਾਰੇ।
ਇਕ ਇਕ ਸਾਹ ਜੋ ਰਹਿ ਗਿਆ ਬਾਕੀ,
ਜਤਨਾਂ ਤੋਂ ਨਾ ਹੋਸਾਂ ਆਕੀ।

ਕਾਲ ਦੀ ਹੈਂਕੜ ਤੋੜ ਦਿਆਂਗੀ,
ਮੂੰਹ ਥੀਂ ਮੂੰਹ ਨੂੰ ਜੋੜ ਦਿਆਂਗੀ।
ਸਾਹਾਂ ਦੀ ਇਕ ਲੜੀ ਬਣਾ ਕੇ,
ਸਾਹ ਲੈਕੇ ਸਾਹ ਮੋੜ ਦਿਆਂਗੀ।
ਏਦਾਂ ਦੇ ਕਈ ਹੀਲੇ ਕਰਦੇ,
ਧੁਰ ਪਹੁੰਚਾਂਗੇ ਜੀਉਂਦੇ ਮਰਦੇ।

ਓਥੋਂ ਅੰਮ੍ਰਿਤ-ਜੀਵਨ ਪਾ ਕੇ,
ਮੁੜ ਏਸੇ ਹੀ ਕੰਢੇ ਆ ਕੇ।
ਘੁਟੋ ਘੁਟੀ ਪੀਏ ਦੋਵੇਂ,
ਬੁਕੋ ਬੁਕੀ ਡੀਕਾਂ ਲਾ ਕੇ।
ਅੱਖਾਂ ਦੇ ਵਿਚ ਪਾ ਕੇ ਅੱਖਾਂ;
ਪਿਛਲੇ ਦੁਖ ਭੁਲਾਈਏ ਲੱਖਾਂ।

ਤੈਨੂੰ ਝਲ ਮਸਤਾਨੀ ਦੀ ਸਹੁੰ,
ਜੋਬਨ ਭਰੀ ਜਵਾਨੀ ਦੀ ਸਹੁੰ,
ਸ਼ੀਸ਼ੇ ਵਿਚਲੇ ਸਾਨੀ ਦੀ ਸਹੁੰ ।

ਝਿਲ ਮਿਲ ਝਿਲ ਮਿਲ ਕਰਦੇ ਤਾਰੇ,
ਨਿੱਕੇ ਨਿੱਕੇ ਪਿਆਰੇ ਪਿਆਰੇ ।
ਆ ਜਾ ਮੇਰੇ ਪਿਆਰ ਦੇ ਸੁਪਨੇ,
ਮੈਂ ਪਈ ਲੋਚਾਂ ਖੜੀ ਕਨਾਰੇ,
ਆ ਜਾ ਮੇਰੇ ਮਨ ਦੇ ਮਜ਼ੁਬ,
ਤੈਂ ਬਿਨ ਕਿਹੜਾ ਪਾਰ ਉਤਾਰੇ,
ਆ ਜਾ ਮੇਰੇ ਗੀਤ ਪਿਆਰੇ,
ਇਸ ਝਨਾਂ ਦੇ ਕੰਢੇ ਉੱਤੇ ।



# ਇਕ ਕੁਆਰੀ ਕੁੜੀ ਨੂੰ

ਨੂਰ ਕੁੰਡ ਦੇ ਵਿੱਚੋਂ ਨਹਾਤੀਏ ਨੀ,
ਨੂਰ ਬਣੀ ਰਹੋ ਨੂਰ ਤੋਂ ਨਾਰ ਨਾ ਬਣ।
ਲਹਿਣਾ ਰੂਪ ਦਾ ਰੱਬ ਤੋਂ ਲੈ ਕੇ ਵੀ,
ਲਹਿਣੇਦਾਰ ਹੀ ਰਹੋ, ਦੇਣਦਾਰ ਨਾ ਬਣ।
ਚਾਅ ਹਾਰ ਦਾ ਘੜੀ ਦੋ ਘੜੀ ਹੁੰਦਾ,
ਐਵੇਂ ਕਿਸੇ ਦੇ ਗਲੇ ਦਾ ਹਾਰ ਨਾ ਬਣ।
ਆਪਣੀ ਅਣਖ ਦੀ ਝੁਗੀ ਉਜਾੜ ਕੇ ਤੇ,
ਕਿਸੇ ਲਈ ਤੂੰ ਨਵਾਂ ਸੰਸਾਰ ਨਾ ਬਣ।

ਝੂਠੇ ਪਿਆਰ ਦੀ ਮਸਤੀ 'ਚ ਅਲ੍ਹੜੇ ਨੀ,
ਐਵੇਂ ਝਲੀਏ ਝਲ ਖਲੇਰ ਨਾ ਬਹੀਂ।
ਦਿਲ ਦੇ ਵੇਹੜੇ ਨੂੰ ਹੰਝੂਆਂ ਨਾਲ ਧੋ ਕੇ,
ਪੋਚਾ ਮਿਟੀ ਤੇ ਗਾਰੇ ਦਾ ਫੇਰ ਨਾ ਬਹੀਂ।

ਚੋਰੀ ਚੂਰੀਆਂ ਕੋਈ ਖੁਆ ਮੋਈ,
ਮੋਈ ਥੱਲਾਂ ਅੰਦਰ ਭੱਜ ਭੱਜ ਕੋਈ।
ਬਾਰਾਂ ਵਰ੍ਹੇ ਚਰਾਏਗਾ ਕੌਣ ਮੱਝਾਂ ?
ਨਹੀਂਉ ਬਨਣ ਜੋਗਾ ਚਾਕ ਅੱਜ ਕੋਈ।

ਨੀਵੇਂ ਨੈਣਾਂ ਦਾ ਜਗ ਤੇ ਮੁਲ ਕੋਈ ਨਹੀਂ,
ਨੀਵੇਂ ਨੈਣ ਪਾ ਲੈ ਪਾ ਕੇ ਪੱਜ ਕੋਈ।
ਓਹ ਖੂਹ ਵੱਲ ਕੋਈ ਨਹੀਂ ਮੂੰਹ ਕਰਦਾ,
ਜਿਹੜੇ ਖੂਹ ਤੇ ਹੋਵੇ ਨਾ ਲੱਜ ਕੋਈ।

ਖਿੱਚਾਂ ਭਰੀ ਪ੍ਰੇਮ ਕਹਾਣੀਏ ਨੀ,
ਸ਼ਾਲਾ ਜਗ ਦੇ ਲਈ ਇਤਿਹਾਸ ਨਾ ਬਣ।
ਪੀੜੀ ਜਾਏਂਗੀ ਤਮੁਾਂ ਦੇ ਵੇਲਨੇ 'ਚ,
ਨੂਰ ਭਿੰਨੀਏਂ ਨਿਰੀ ਮਿਠਾਸ ਨਾ ਬਣ।

ਬੂਹੇ ਪਲਕਾਂ ਦੇ ਢੋ ਲੈ ਕਵਾਰੀਏ ਨੀ,
ਮਨ ਮੰਦਰ 'ਚ ਕਿਸੇ ਨੂੰ ਆਉਣ ਨਾ ਦੇ।
ਰੂਪ-ਦੇਵੀਏ, ਕਾਮ ਪੁਜਾਰੀਆਂ ਨੂੰ,
ਕੋਈ ਮਤਲਬੀ ਜੋਤ ਜਗਾਉਣ ਨਾ ਦੇ।
ਨਹੀਂ ਤੇ ਰੋਵੇਂਗੀ ਅੱਖੀ ਘਸੁਨ ਦੇ ਦੇ,
ਹਾਇ ਨੀ ! ਕਿਸੇ ਨੂੰ ਧੂਣੀ ਧੁਖਾਉਣ ਨਾ ਦੇ।
ਅਜ ਸਮੇਂ ਦੀ ਜੀਭ ਹੈ ਸੇਜ ਤੇਰੀ,
ਦਿਲ ਦੇ ਸਾੜਿਆਂ ਨੂੰ ਛਾਲੇ ਪਾਉਣ ਨਾ ਦੇ।

ਹੀਰਾ ਜਾਣ ਕੇ ਪਾਣੀ ਦੇ ਬੁਲਬਲੇ ਨੂੰ,
ਧੋਖਾ ਖਾ ਨਾ ਬਹੀਂ, ਮੁਲ ਪਾ ਨਾ ਬਹੀਂ।

ਰਾਤਾਂ ਕਾਲੀਆਂ ਵੇਖ ਕੇ ਕਾਹਲੀਏ ਨੀ,
ਵੇਖੀਂ ਕਿਤੇ ਕੋਈ ਚੰਨ ਚੜ੍ਹਾ ਨਾ ਬਹੀਂ ।

ਰਹੋ ਕਿਸੇ ਦੇ ਬੁਲ੍ਹਾਂ ਤੇ ਗੀਤ ਬਣ ਕੇ,
ਐਪਰ ਕਿਸੇ ਦੇ ਜੀਵਨ ਦਾ ਰਾਗ ਨਾ ਬਣ ।
ਨੀ ਤੂੰ ਕਿਹੜੀਆ ਸੋਚਾਂ 'ਚ ਘਿਰੀ ਹੋਈ ਏਂ,
ਜੀਵਨ ਜੋਗੀਏ ! ਨਿਰਾ ਵੈਰਾਗ ਨਾ ਬਣ ।
ਤੇਲ ਵੇਖ ਕੇ ਤਿਲਾਂ 'ਚ, ਮਾਪਿਆਂ ਦੀ,
ਆਂਦਰ ਸਾੜਨ ਦੇ ਲਈ ਚਰਾਗ ਨ ਬਣ ।
ਡਲ੍ਹਕਾਂ ਮਾਰ ਨੇਕੀ ਵਾਂਗੂ ਨੇਕ ਬਖਤੇ,
ਨੀ ! ਤੂੰ ਕੁਲ੍ਹ ਦੀ ਹਿੱਕ ਦਾ ਦਾਗ ਨਾ ਬਣ ।

ਵੇਖੀਂ, ਸੰਭਲੀਂ, ਕਿਸੇ ਲਈ ਹੋ 'ਬੇਕਲ'
ਦੇ ਕਿਸੇ ਨੂੰ ਆਪਣਾ ਦਿਲ ਨਾ ਬਹੀਂ ।
ਸੋਹਣੇ, ਚਿਤਰੇ ਘੜੇ ਦੀ ਰੀਝ ਅੰਦਰ,
ਸੋਹਣੀ ਵਾਂਗ ਤੂੰ ਸੋਹਣੀਏਂ ਠਿਲ੍ਹ ਨਾ ਬਹੀਂ ।

# ਇਕ ਦਿਨ ਦੋਵੇਂ ਮਿਲ ਬੈਠੇ ਸਾਂ

ਉਹ ਜਿਸ ਦਾ ਨਾਂ ਨਾ ਜਾਣਾ।
ਨਾਂ ਨਾ ਜਾਣਾ; ਥਾਂ ਨਾ ਜਾਣਾ।
ਉਹ ਕੁਝ ਆਈ ਮੇਰੇ ਵੱਲੇ,
ਮੈਂ ਕੁਝ ਵਧਿਆ ਉਦ੍ਹੇ ਵੱਲੇ,
ਆਪਣੇ ਘਾਹ ਉਚੇੜਨ ਅੱਲੇ,
ਪਿੰਡੋਂ ਬਾਹਰ, ਧਰੇਕਾਂ ਥੱਲੇ,
ਇਕ ਦਿਨ ਦੋਵੇਂ ਮਿਲ ਬੈਠੇ ਸਾਂ।
ਅੱਖਾਂ ਦੇ ਵਿਚ ਪਾ ਕੇ ਅੱਖਾਂ,
ਲੈਣ, ਦੇਣ ਲਈ ਦਿਲ ਬੈਠੇ ਸਾਂ।
ਇਕ ਦਿਨ ਦੋਵੇਂ ਮਿਲ ਬੈਠੇ ਸਾਂ।

ਅੱਖੀਂ ਹਾਸੇ ਨੱਚ ਰਹੇ ਸਨ।
ਅੰਦਰ ਭਾਂਬੜ ਮੱਚ ਰਹੇ ਸਨ।
ਬੁਲ੍ਹ ਦੋਹਾਂ ਦੇ ਲੱਗੇ ਫੜਕਨ,
ਪ੍ਰੇਮ ਚਵਾਤੀ ਲੱਗੀ ਭੜਕਨ,
ਦੋਹਾਂ ਦਿਲਾਂ ਦੀ ਸਾਂਝੀ ਧੜਕਨ,
ਰੋੜਾਂ ਵਾਂਗੂੰ ਲੱਗੀ ਖੜਕਨ,
ਪਰ ਦੋਵੇਂ ਹੀ ਜੀਭਾਂ ਉਤੇ,
ਖਵਰੇ ਠੋਕੀ ਕਿੱਲ ਬੈਠੇ ਸਾਂ।
ਤਿੰਨਾਂ ਕੁ ਵਰ੍ਹਿਆਂ ਦੇ ਪਿਛੋਂ,
ਇਕ ਦਿਨ ਦੋਵੇਂ ਮਿਲ ਬੈਠੇ ਸਾਂ।

ਅੰਦਰੋਂ ਜਿਹੜੀ ਵੀ ਗੱਲ ਉੱਠੀ।
ਗਸ਼ ਖਾਧਾ ਤੇ ਡਿਗ ਪਈ ਪੁੱਠੀ।
ਬੈਠੇ ਸਾਂ ਬਸ ਚੁਪ ਚੁਪੀਤੇ,
ਬੱਦਲਾਂ ਵਾਂਙੂ ਭਰੇ ਤੇ ਪੀਤੇ,
ਕੌਲ 'ਕਰਾਰ ਕਈ ਸਨ ਕੀਤੇ,
ਸਾਂਹਵੇਂ ਆਏ ਦਿਨ ਜਦ ਬੀਤੇ,
ਝੱਲ ਪੁਣੇ ਵਿਚ ਵਹਿਸ਼ੀ ਹੋ ਕੇ,
ਦਿਲ ਦੇ ਛਾਲੇ ਛਿਲ ਬੈਠੇ ਸਾਂ।
ਦੀਵੇ ਜਗੀਂ, ਤ੍ਰਿਕਾਲਾਂ ਵੇਲੇ,
ਇਕ ਦਿਨ ਦੋਵੇਂ ਮਿਲ ਬੈਠੇ ਸਾਂ।

ਏਨੇ ਨੂੰ ਇਕ ਕੋਇਲ ਕੂਕੀ।
ਦਰਦਾਂ ਮਾਰੀ, ਬਿਰਹੋਂ ਫੂਕੀ।
ਟਿਕੇ ਟਿਕਾਏ ਦਿਲ ਜਾਂ ਹਿੱਲੇ,
ਰੰਗ ਅਸਾਡੇ ਪੈ ਗਏ ਪਿੱਲੇ,
ਛਿੱਲੇ ਛਾਲੇ ਮੁੜ ਮੁੜ ਛਿੱਲੇ,
ਸੁੱਕੇ ਨੇਤਰ ਹੋ ਗਏ ਗਿੱਲੇ,
ਨੈਣੋਂ ਨਿਕਲੀ ਦੇਸ ਝਨਾਂ ਵਿਚ,
ਬਿਨਾਂ ਬੇੜੀਉਂ ਠਿਲ੍ਹ ਬੈਠੇ ਸਾਂ
ਸਹਿਜ ਸੁਭਾਏ, ਆਪ ਮੁਹਾਰੇ,
ਅਸੀਂ ਵੀ ਇਕ ਦਿਨ ਮਿਲ ਬੈਠੇ ਸਾਂ।



# ਸੁਨੇਹਾ

ਨੀ ! ਕੂੰਜੇ ਮੇਰੇ ਨਾਲ ਦੀਏ,
ਬਿਰਹੋਂ ਵਿਚ ਆਪਾ ਜਾਲ ਦੀਏ,
ਕੁਰਲਾਂਦੀ ਪਿਆਰਾ ਭਾਲ ਦੀਏ,

ਆ ਪਹਿਲੋਂ ਦੋਵੇਂ ਝੁਰੀਏ ਨੀ,
ਫਿਰ ਇਕੋ ਤੋਰੇ ਤੁਰੀਏ ਨੀ।

ਹੱਛਾ ! ਜੇ ਚਾਲੋਂ ਰੁਕਣਾ ਨਹੀਂ,
ਤਦ ਇਹ ਤਾਂ ਮੇਰੀ ਮੰਨ ਲਈਂ,
ਜੇ ਮਿਲੇ ਕਿਤੇ ਪ੍ਰੀਤਮ ਮੇਰਾ,
ਭਰ ਅੱਖਾਂ ਮੇਰੀ ਵਲੋਂ ਕਹੀਂ:—

ਦਿਲ ਤੇ ਖਾ ਸੱਟ ਅਵੱਲੀ ਵੇ,
ਝੱਲੀ ਤੋਂ ਗਈ ਨਾ ਝੱਲੀ ਵੇ,

ਤੂੰ ਫੁੱਲ ਸੈਂ, ਮੈਂ ਸਾਂ ਬੰਦ ਕਲੀ,
ਜਦ ਤੇਰੀ ਮੇਰੀ ਅੱਖ ਰਲੀ,

ਉੱਡ ਗਈ ਹਵਾਈ ਗਲੀ ਗਲੀ,
ਮੈਂ ਅਲ੍ਹੜ, ਬਾਲ, ਇੰਵਾਣੀ ਸਾਂ।
ਹਰ ਘਰ ਲਈ ਬਣੀ ਕਹਾਣੀ ਸਾਂ।

ਮੈਂ ਥਿੜਕ ਗਈ, ਮੈਂ ਡੋਲ ਗਈ,
ਕੁਝ ਬੋਲ ਅਵੱਲੇ ਬੋਲ ਗਈ,
ਦੁਨੀਆਂ ਦੇ ਮੇਹਣਿਆਂ ਮਾਰ ਲਿਆ,
ਮੈਂ ਮਾਰੀ ਬਸ ਅਣਭੋਲ ਗਈ।

ਮੈਂ ਬੁੱਕਾਂ ਭਰ ਭਰ ਰੋਂਦੀ ਸਾਂ,
ਮੱਥੇ ਤੋਂ ਕਾਲਕ ਧੋਂਦੀ ਸਾਂ।

ਜੇ ਪੈਣ ਵਿਛੋੜੇ ਥੋੜੇ ਵੇ,
ਦਿਲ ਖਾਂਦਾ ਬੜੇ ਮਰੋੜੇ ਵੇ,
ਜੇ ਲੰਮੇ ਪੈਣ ਵਿਛੋੜੇ ਵੇ,

ਤਾਂ ਪ੍ਰੇਮ ਵਿਚਾਰਾ ਮਰ ਜਾਂਦਾ,
ਰੋ ਧੋ ਕੇ ਕਿਨਾਰਾ ਕਰ ਜਾਂਦਾ।

ਹੁਣ ਜਦ ਤੋਂ ਪਏ ਵਿਛੋੜੇ ਨੇ।
ਦਿਲ ਖਾਧੇ ਬੜੇ ਮਰੋੜੇ ਨੇ।
ਅੰਦਰਲੇ ਸਾੜਿਓਂ ਹਿੱਕ ਉਤੇ,
ਕੋਈ ਉੱਠ ਖੜੋਤੇ ਫੋੜੇ ਨੇ।

ਦਿਲ ਕਮਲਾ, ਨੈਣ ਬੇਦੋਸੇ ਵੇ,
ਪਿਆ ਕਿਸ ਤੇ ਕਰਨਾ ਰੋਸੇ ਵੇ।

ਉਹ ਕਾਹਨੂੰ ਤਰ ਗਏ ਪੇਟੇ ਵੇ।
ਲੇਖਾਂ ਮਾਰੇ ਪਸਲੇਟੇ ਵੇ।
ਹੁਣ ਕੌਣ ਧੁਰਾਂ ਦੀ ਮੇਟੇ ਵੇ।

ਆ ਦੰਦ ਕਥਾ ਵਿਚ ਆ ਜਾਈਏ।
ਰੰਗ ਚਾਰ ਦਿਹਾੜੇ ਲਾ ਜਾਈਏ।

ਲੋਕਾਂ ਲਈ ਲੁੱਚੇ ਹੋ ਜਾਈਏ।
ਸੱਚੇ ਸਾਂ ਸੁੱਚੇ ਹੋ ਜਾਈਏ।
ਦੁਨੀਆਂ ਦੀ ਤੂੰ ਤੂੰ ਮੈਂ ਮੈਂ ਤੋਂ,
ਆ ਦੋਵੇਂ ਉੱਚੇ ਹੋ ਜਾਈਏ।

ਜੇ ਲਾਹ ਲਈ ਮੂੰਹ ਤੋਂ ਲੋਈ ਵੇ।
ਕੀ ਕਰੇਗਾ ਸਾਡਾ ਕੋਈ ਵੇ।

ਤੂੰ ਤੇ ਤਪਿਆਂ ਮੇਰੇ ਕਾਰੇ,
ਮੈਂ ਤਪਨੀ ਹਾਂ ਤੇਰੇ ਮਾਰੇ,
ਆ ਫਿਰ ਮੇਰੇ ਪ੍ਰੀਤਮ ਪਿਆਰੇ,

ਆ ਦੁਨੀਆਂ ਦੀਆਂ ਸੱਟਾਂ ਖਾਈਏ,
ਸੱਟਾਂ ਖਾ ਕੇ ਇਕ ਹੋ ਜਾਈਏ।

ਇਕ ਦੂਜੇ ਲਈ ਕੌਣ ਨਾ ਬਣੀਏ,
ਤੁਰਦੇ ਫਿਰਦੇ ਸਾਉਣ ਨਾ ਬਣੀਏ,
ਲੋਕਾਂ ਦੇ ਹੱਥ ਘਲ ਸੁਨੇਹੇ,
ਲੋਕਾਂ ਦੇ ਹੁਣ ਗਾਉਣ ਨਾ ਬਣੀਏ,

ਇਕ ਦੂਜੇ ਲਈ 'ਬੇਕਲ' ਹੋਈਏ,
ਕਠੇ ਹਸੀਏ ਕਠੇ ਰੋਈਏ।

●

## ਮੇਰੇ ਜੋੜੀਏ ਨੀ !

ਗਲ ਸੁਣ ਇਕ ਮੇਰੇ ਜੋੜੀਏ ਨੀ,
ਆ ਦੋਵੇਂ ਗੀਟੇ ਖੇਡੀਏ ਨੀ ।

ਜੇ ਗੰਦੇ ਹਾਂ, ਜੱਗ ਗੰਦਾ ਏ,
ਜਗ ਦੋਹਾਂ ਧਿਰਾਂ ਲਈ ਮੰਦਾ ਏ,
ਇਹ ਧੰਦਾ ਭੈੜਾ ਧੰਦਾ ਏ,

ਜੇ ਚੰਗਿਆਂ ਲਈ ਜਗ ਚੰਗਾ ਏ,
ਫਿਰ ਤੈਨੂੰ ਕਾਹਦੀ ਸੰਗਾ ਏ ?

ਇਹ ਸਮਾਂ ਮਲ੍ਹਾਰਾਂ ਚਾਵਾਂ ਦਾ,
ਨਾ ਝਿਜਕ ਤੂੰ ਮੇਰੇ ਜੋੜੀਏ ਨੀ,
ਆ ਦੋਵੇਂ ਗੀਟੇ ਖੇਡੀਏ ਨੀ ।

ਕਿਉਂ ਮੈਥੋਂ ਪਈ ਸ਼ਰਮਾਉਨੀ ਏਂ ?
ਵਿੱਥਾਂ ਪਈ ਕਾਹਨੂੰ ਪਾਉਨੀ ਏਂ ?

ਵਿੱਥਾਂ ਨੇ ਠਾਹਰਾਂ ਕਾਮ ਦੀਆਂ,
ਸੋਚਾਂ ਨੇ 'ਸਾਗਰ' 'ਜਾਮ' ਦੀਆਂ,
ਸਾਂਝਾਂ ਨੇ ਸਾਂਝਾਂ ਨਾਮ ਦੀਆਂ,

ਕੁਝ ਹੱਸ ਕੁੜੇ, ਕੁਝ ਬੋਲ ਕੁੜੇ,
ਕੋਈ ਦਿਲ ਦੀ ਘੁੰਡੀ ਖੋਲ੍ਹ ਕੁੜੇ,

ਨਾ ਭਰਮਾਂ ਮਾਰੀ ਤੋਂ ਘਬਰਾ,
ਕੀ ਆਖ਼ਰ ਆਊ ਏਡੀਏ ਨੀ ?
ਆ ਦੋਵੇਂ ਗੀਟੇ ਖੇਡੀਏ ਨੀ ।

ਤੂੰ ਹੋਰ ਨਹੀਂ ਮੈਂ ਹੋਰ ਨਹੀਂ ।
ਦੂਈ ਬਿਨ ਦੂਜਾ ਚੋਰ ਨਹੀਂ ।

ਕੋਈ ਬੁਰਾ ਕਹੇ, ਤਾਂ ਸਾਨੂੰ ਕੀ ?
ਕੋਈ ਭਲਾ ਕਹੇ, ਤਾਂ ਸਾਨੂੰ ਕੀ ?
ਕੋਈ ਨਾ ਸਮਝੇ, ਤਾਂ ਸਾਨੂੰ ਕੀ ?

ਵੇਖਣ ਨੂੰ ਵੰਨ ਸੁਵੰਨੇ ਹਾਂ,
ਇਕ ਖਾਣ ਦੇ ਹੀਰੇ ਪੰਨੇ ਹਾਂ,

ਨਾ ਮਨ ਤੇ ਕੋਈ ਖ਼ੌਫ਼ ਲਿਆ,
ਅਖ ਦੁਨੀਆਂ ਦੀ ਜੋ ਟੇਡੀ ਏ ਨੀ,
ਆ ਦੋਵੇਂ ਗੀਟੇ ਖੇਡੀਏ ਨੀ ।

ਆ ਇਹ ਵੀ ਅਲਖ ਮੁਕਾ ਲਈਏ।
ਦੋ ਘੜੀਆਂ ਦਿਲ ਪਰਚਾ ਲਈਏ।

ਠੰਢੀ 'ਵਾ ਪੁਰੇ ਦੀ ਵੱਗੇ,
ਬੱਦਲ ਫਿਰਦੇ ਬੱਗੇ ਬੱਗੇ,
ਓੜਕ ਤੁਰ ਜਾਣਾ ਹੈ ਅੱਗੇ,

ਆ ਓਸ ਥੜੇ ਤੇ ਚਲ ਜ਼ਰਾ,
ਆ ਉਠ ਸ਼ਤਾਬੀ ਦੇਰ ਨਾ ਲਾ,
ਤੂੰ ਤੇ ਮੈਂ ਹੋਏ ਭੈਣ ਭਰਾ,

ਰੁੱਤ ਵੇਖ ਸੁਹਾਵੀ ਕੇਡੀ ਏ ਨੀ ?
ਆ ਦੋਵੇਂ ਗੀਟੇ ਖੇਡੀਏ ਨੀ।



# ਆ ਸਹੀਏ ਰਲ ਗਿੱਧਾ ਪਾਈਏ

ਪੁੰਨਿਆਂ ਦੀ ਹੈ ਰਾਤ ਸੁਹਾਵੀ,
ਮਟਕ ਮਟਕ ਹੈ ਤੁਰਦੀ ਰਾਵੀ,
ਮੋਢੀਂ ਪਾਈ ਚਾਦਰ ਸਾਵੀ,

ਆ ਨੀ ਤੁਰ ਮੁਕਲਾਵੇ ਆਈਏ।
ਆ ਸਹੀਏ ਰਲ ਗਿੱਧਾ ਪਾਈਏ।

ਚੌਂਕ ਚੰਦ ਕੋਈ ਲਾਹ ਨਹੀਂ ਲੈਂਦਾ,
ਭੌਰ ਫੁੱਲਾਂ ਤੇ ਆ ਨਹੀਂ ਬਹਿੰਦਾ,
ਕੁਦਰਤ ਖੇੜਾ ਕੁਝ ਨਹੀਂ ਕਹਿੰਦਾ,

ਆ ਤੁਰ ਘੁੰਡ ਦਿਲਾਂ ਦੇ ਲਾਹੀਏ।
ਆ ਸਹੀਏ ਰਲ ਗਿੱਧਾ ਪਾਈਏ।

ਚਲ ਨੀ ਤੁਰ ਪੰਜਾਬੀ ਪਰੀਏ,
ਹੁਸਨ, ਇਸ਼ਕ ਥੀਂ ਨਕ ਨਕ ਭਰੀਏ,
ਚਲ ਜੰਗਲ ਵਿਚ ਮੰਗਲ ਕਰੀਏ,

ਚਲ ਦੋ ਘੜੀਆਂ ਰੌਣਕ ਲਾਈਏ।
ਆ ਸਹੀਏ ਰਲ ਗਿੱਧਾ ਪਾਈਏ।

ਸਈਆਂ ਨਚਣ, ਗਹਿਣੇ ਨਚਣ,
ਹਿੱਕਾਂ ਤੇ ਟੁੱਟ ਪੈਣੇ ਨਚਣ,
ਬੀਂਡੇ ਗਾਉਣ, ਟਟਹਿਣੇ ਨਚਣ,

ਵੇਖ ਵੇਖ ਨਾ ਜੀਅ ਤਰਸਾਈਏ।
ਆ ਸਹੀਏ ਰਲ ਗਿੱਧਾ ਪਾਈਏ।

ਇਕੋ ਹਾਣ ਦੀਆਂ ਮੁਟਿਆਰਾਂ,
ਜੁੜੀਆਂ ਖੜੀਆਂ ਵੇਖ ਬਹਾਰਾਂ,
ਸੁਰਗਾਂ ਅੰਦਰ ਨਚਣ ਨਾਰਾਂ,

ਆ ਕੋਈ ਰੋਂਦੂ ਅੱਖ ਹਸਾਈਏ।
ਆ ਸਹੀਏ ਰਲ ਗਿੱਧਾ ਪਾਈਏ।

ਢੋਲਕ ਤੇ ਜਦ ਲਾਵਣ ਠੇਕੇ,
ਭੁਲਣ ਉੱਕੇ ਸਹੁਰੇ ਪੇਕੇ,
ਰੱਬ ਉਚੇਰਾ ਅੱਖੀਆਂ ੇਕੇ,

ਚਲ ਤੁਰ ਪਿੜ ਨੂੰ ਹੋਰ ਭਖ਼ਾਈਏ।
ਆ ਸਹੀਏ ਰਲ ਗਿੱਧਾ ਪਾਈਏ।

ਵੇਖ ਰੌਣਕਾਂ, ਬੱਲੇ ਬੱਲੇ,
ਗਾਉਣ ਪੰਜਾਬੀ ਗੀਤ ਸੁਖੱਲੇ,
ਧੂਆਂ ਪਾਵਣ ਗੱਲੇ ਗੱਲੇ,

ਆ ਤੁਰ 'ਬੇਕਲ' ਜੀਅ ਪਰਚਾਈਏ।
ਆ ਸਹੀਏ ਰਲ ਗਿੱਧਾ ਪਾਈਏ।



# ਪ੍ਰੀਤਮ ਵਿਛੜਾ

ਪ੍ਰੀਤਮ ! ਤੇਰੇ ਵਿਛੋੜੇ 'ਚ ਸਹੁੰ ਤੇਰੀ,
ਰਿਹਾ ਕੋਈ ਵੀ ਜੀਉਣ ਦਾ ਹੱਜ ਨਾਹੀਂ ।
ਜੇ ਮੈਂ ਟਿੱਲ੍ਹੀ ਹਾਂ ਪ੍ਰੇਮ-ਝਨਾਂ ਅੰਦਰ,
ਪਾ ਕਚਿਆ, ਕੱਚ ਦੇ ਪੱਜ ਨਾਹੀਂ ।
ਜੇ ਨਹੀਂ ਦਿਲ ਦੀ ਖੇਤੀ ਤੇ ਵਰ੍ਹਣ ਜੋਗਾ,
ਫੋਕੇ ਬੱਦਲਾਂ ਦੇ ਵਾਂਙ ਗੱਜ ਨਾਹੀਂ ।
ਜਾਂ ਤੇ ਮੰਨਣ ਦੇ ਵੱਲ ਤੂੰ ਜਾਣਦਾ ਨਹੀਂ,
ਜਾਂ ਮਨਾਉਣ ਦੇ ਮੈਨੂੰ ਹੀ ਚੱਜ ਨਾਹੀਂ ।

ਮੈਂ ਤੇ ਮਾਂਦੀ ਹਾਂ, ਮੇਰੀ ਕੀ ਗਲ ਕਰਨੀ ?
ਮੇਰੀਆਂ ਸੱਧਰਾਂ ਵੀ ਪਈਆਂ ਮਾਂਦੀਆਂ ਨੇ ।
ਜਿਹੜੀਆਂ ਲਿਟਾਂ ਨੂੰ ਨਾਗਨਾਂ ਆਖਦਾ ਸੈਂ,
ਓਹੋ ਅਜ ਮੈਨੂੰ ਵੱਢ ਵੱਢ ਖਾਂਦੀਆਂ ਨੇ ।

ਦੇ ਦੇ ਸਾਫ ਜਵਾਬ, ਜਵਾਬ ਦੇ ਕੇ,
ਆਲੇ ਟੋਲਿਆਂ ਵਿਚ ਜੇ ਟਾਲਨਾ ਏਂ ।
ਨਹੀਂ ਸੀ ਪਤਾ ਪਰਦੇਸੀ ਥੀਂ ਨਿਹੁੰ ਲਾਉਣਾ,
ਨਿਰਾ ਆਪਣੇ ਹੱਡਾਂ ਨੂੰ ਬਾਲਣਾ ਏਂ ।

ਨਾਲੇ ਤੱਤੇ ਵਿਛੋੜੇ ਦੇ ਤਾ ਖਾ ਖਾ,
ਨਿਤ ਦੀਦਿਆਂ ਨੂੰ ਰੋ ਰੋ ਗਾਲਣਾ ਏਂ।
ਮੈਂ ਉਹ ਕੋਇਲ ਹਾਂ ਜਿਸ ਨੂੰ ਪਤਾ ਹੀ ਨਹੀਂ,
ਕਿਥੇ ਮੈਂ ਹਾਂ ਤੇ ਕਿਥੇ ਆਲ੍ਹਣਾ ਏਂ।

ਕਮਲੀ ਮਤਲਬੀ ਕਮਲਿਆ ਕਰ ਗਿਉਂ ਵੇ,
ਅਲ੍ਹੜ ਪੁਣੇ ਵਿਚ ਮੈਂ ਇਦਵਾਣ ਭੁਲ ਗਈ।
ਐਸਾ ਗ਼ਮਾਂ ਨੇ ਰੰਗ ਬਦ-ਰੰਗ ਕੀਤਾ,
ਮੇਰੀ ਮੌਤ ਨੂੰ ਮੇਰੀ ਪਛਾਣ ਭੁਲ ਗਈ।

ਨਦੀ ਵਾਂਗ ਮੈਂ ਤੇ ਪਿਛਾਂ ਪਰਤਣੋਂ ਰਹੀ,
ਓੜਕ ਕਦਣੇ ਪੈਣਗੇ ਰਾਹ ਤੈਨੂੰ।
ਮੇਰਾ ਦਿਲ ਕੋਈ ਮਰਦ ਦਾ ਦਿਲ ਤਾਂ ਨਹੀਂ,
ਕੀ ਹੋਇਆ ਜੇ ਰਹੀ ਨਹੀਂ ਚਾਹ ਤੈਨੂੰ ?
ਸੁਫਨੇ ਵਿਚ ਵੀ ਮੈਂ ਆਪਣੇ ਦਿਲ ਵਿਚੋਂ,
ਜਾਣ ਦਿਆਂਗੀ ਨਾ ਲਗਦੀ ਵਾਹ ਤੈਨੂੰ।
ਜੇ ਮੈਂ ਮਰ ਗਈ ਤਾਂ ਲਭਦੀ ਫਿਰੂ 'ਬੇਕਲ',
ਮੇਰੀ ਮੜ੍ਹੀ ਦੀ ਮਾਹੀਆ ਸੁਆਹ ਤੈਨੂੰ।

ਮੈਨੂੰ ਜੜੇ ਜ਼ਮਾਨੇ ਨਾਲ ਕੀ ਲੱਗੇ ?
ਮੇਰੇ ਲਈ ਬਸ ਮੇਰਾ ਜ਼ਮਾਨਾ ਏਂ ਤੂੰ।
ਪ੍ਰੀਤਮ ਵਸਦਾ ਏ ਪ੍ਰੀਤਮ ਵਿਚ ਤੇਰੇ,
ਪ੍ਰੀਤਮ ਮਿਲਣ ਦਾ ਇਕੋ ਬਹਾਨਾ ਏਂ ਤੂੰ।

●

# ਮੈ ਨਹੀਂ ਤੇਰੇ ਬਰ ਦੀ ਰਾਂਝਣ

ਮੈਂ ਨੱਚਾਂ ਵੇ ਪੁਤਲੀ ਵਾਂਗੂੰ,
ਤਾਰ ਫੜੀ ਹੱਥ ਤੇਰੇ।
ਜਿੱਦਾਂ ਚਾਹੇਂ, ਪਿਆ ਨਚਾਏਂ,
ਵਸ ਨਹੀਂ ਕੁਝ ਮੇਰੇ।

ਰਾਂਝਣ ਆਖ ਨ ਬਰਦੀ ਮੈਨੂੰ,
ਮੈਂ ਨਹੀਂ ਤੇਰੇ ਬਰ ਦੀ।
ਮੈਂ ਨਹੀਂ ਤੇਰੇ ਬਰ ਦੀ ਰਾਂਝਣ,
ਮੈਂ ਨਹੀਂ ਤੇਰੇ ਬਰ ਦੀ।

ਮੈਂ ਦੀਵੇ ਦੀ ਵੱਟੀ ਵਾਂਗੂੰ,
ਮੂੰਹ ਸਿਰ, ਸੜਿਆ ਮੇਰਾ ।
ਹੋ ਜਾਏ ਕਾਇਆਂ ਰੌਸ਼ਨ ਮੇਰੀ,
ਦਰਸ ਕਰਾਂ ਜੇ ਤੇਰਾ ।

ਤੂੰ ਏਂ ਰਾਜਾ ਪ੍ਰੇਮ-ਨਗਰ ਦਾ,
ਮੈਂ ਹਾਂ ਮੰਗਤੀ ਦਰ ਦੀ ।
ਮੈਂ ਨਹੀਂ ਤੇਰੇ ਬਰ ਦੀ ਰਾਂਝਣ,
ਮੈਂ ਨਹੀਂ ਤੇਰੇ ਬਰ ਦੀ ।

ਤੀਲੀ ਲਾਉਣ ਜੇ ਆਵੇਂ ਮੈਨੂੰ,
ਜਾਣ ਮੋਈ, ਮੂੰਹ ਕਾਲੀ ।
ਮੈਂ ਮੋਈ, ਮੁੜ ਪਵਾਂ ਪਵਾਰੋਂ,
ਚੜ੍ਹ ਜਾਏ ਮੂੰਹ ਤੇ ਲਾਲੀ ।

ਬੰਨ੍ਹ ਕੇ ਹੱਥ ਖੜੀ ਹੋ ਜਾਵਾਂ,
'ਬੇਕਲ' ਕੰਬਦੀ, ਡਰਦੀ ।
ਮੈਂ ਨਹੀਂ ਤੇਰੇ ਬਰ ਦੀ, ਸ਼ਾਲਾ !
ਲਿੱਥ ਹੋਵਾਂ ਮੈਂ ਬਰ ਦੀ ।



## ਸ਼ੁਦਾਈ ਬਣਾ ਦੇ

ਮਾਏ ! ਅੱਜ ਤਾਂ ਸਾਕੀ ਹੈ ਐਸੀ ਪਿਆਈ,
ਮੇਰੀ ਸਾਰੀ ਕਾਇਆਂ ਸੂ ਮਸਤੀ ਬਣਾਈ,
ਮਸਾਂ ਮੇਰੀ ਮਸਤੀ 'ਚ ਮਸਤੀ ਹੈ ਆਈ,
ਤਮਾਸ਼ਾ ਜ਼ਰਾ ਮੈਨੂੰ ਵੇਖਣ ਦੇ ਆਪਣਾ ।
ਖੋਟਾ ਖਰਾ ਮੈਨੂੰ ਪਰਖਣ ਦੇ ਆਪਣਾ ।
ਹਾਇ ! ਹਟੱਕ ਹੋੜ ਨਾ ਤੂੰ ਕਿਸੇ ਨੂੰ,
ਆਖਣ ਦੇ ਸਭ ਨੂੰ ਸ਼ੁਦਾਈ ਏ ਬੇਕਲ ।
ਸਗੋਂ ਕਹਿ ਕੇ ਮੁੰਡਿਆਂ ਤੋਂ ਤੋੜੀ ਲੁਆ ਦੇ,
ਨਹੀਂ ਜੇ ਸ਼ੁਦਾਈ, ਸ਼ੁਦਾਈ ਬਣਾ ਦੇ ।

ਮਾਏ ! ਜੇ ਮਾਂ ਏਂ, ਪੁੱਤਰ ਮਾਰ ਨਾ ਕਰ,
ਜੇ ਡਿਗਾਂ ਡਿਗਣ ਦੇ, ਖਬਰਦਾਰ ਨਾ ਕਰ,
ਬੇ-ਸੁਰਤੀ ਹੀ ਚੰਗੀ ਏ, ਹੁਸ਼ਿਆਰ ਨਾ ਕਰ,
ਐਸੀ ਬੇ-ਸੁਰਤੀ ਤੋਂ ਸੁਰਤਾਂ ਹਜ਼ਾਰਾਂ,
ਮੈਂ ਵਾਰੀ ਹੀ ਜਾਵਾਂ ਤੇ ਛੇੜਾਂ ਨਾ ਵਾਰਾਂ ।
ਕਿਸੇ ਵੀ ਤੇਰੇ ਮੋੜਿਆਂ ਨਹੀਉਂ ਮੁੜਨਾ,
ਆਖਣ ਦੇ ਸਭ ਨੂੰ ਸ਼ੁਦਾਈ ਏ ਬੇਕਲ ।
ਨਿੰਦਕਾਂ ਤੋਂ ਮੇਰੇ ਤੂੰ ਕਪੜੇ ਧੁਆ ਦੇ;
ਨਹੀਂ ਜੇ ਸ਼ੁਦਾਈ 'ਸ਼ੁਦਾਈ' ਬਣਾ ਦੇ ।

ਹੋਇਆ ਕੀ ਜੇ ਫਕੜੀ ਲੁਆ ਦੇ ਗੀ ਦੁਨੀਆਂ ?
ਸਗੋਂ ਮੈਨੂੰ ਬੰਦਾ ਬਣਾ ਦੇ ਗੀ ਦੁਨੀਆਂ,
ਮੇਰੀ ਗੁੱਡੀ ਤਾਰੇ ਚੜ੍ਹਾ ਦੇ ਗੀ ਦੁਨੀਆਂ,
ਐਵੇਂ ਤੂੰ ਅੰਦਰ ਹੀ ਅੰਦਰ ਹੈਂ ਘੁਲਦੀ,
ਦੁਨੀਆਂ ਕਿਸੇ ਛਾਬੇ ਪੂਰੀ ਨਹੀਂ ਤੁਲਦੀ,
ਆਖੇ ਲਗਣ ਵਾਲੀਆਂ ਨਹੀਂ ਇਹ ਜੂਠਾਂ,
ਆਖਣ ਦੇ ਸਭ ਨੂੰ ਸ਼ੁਦਾਈ ਏ ਬੇਕਲ ।
ਮੇਰੇ ਐਬ ਦੁਨੀਆਂ ਨੂੰ ਸਾਰੇ ਗਿਣਾ ਦੇ,
ਨਹੀਂ ਜੇ ਸ਼ੁਦਾਈ, ਸ਼ੁਦਾਈ ਬਣਾ ਦੇ ।

ਦੁਨੀਆਂ ਦੀ ਕੀ ਗੱਲ ਕਰਨੀ ਏਂ ਮਾਏ ?
ਹਾਉਕੇ ਤੇ ਹਾਉਕੇ ਕਿਉਂ ਭਰਨੀ ਏਂ ਮਾਏ ?
ਕਿਹੜੀ ਤੂੰ ਦੁਨੀਆਂ ਤੋਂ ਡਰਨੀ ਏ ਮਾਏ ?
ਜਿਹਨੂੰ ਕੋਈ ਖਾਂਦਾ ਸੁਖਾਂਦਾ ਨਹੀਂ ਏ,
ਜਿਹਨੂੰ ਕੋਈ ਭੁੱਖਾ ਵੀ ਭਾਂਦਾ ਨਹੀਂ ਏ ।

ਭਲਿਆਂ ਦਾ ਅੱਜ ਕੱਲ ਜ਼ਮਾਨਾ ਹੈ ਕਿਥੇ ?
ਆਖਣ ਦੇ ਸਭ ਨੂੰ ਸ਼ੁਦਾਈ ਏ ਬੇਕਲ।
ਤੂੰਹੇਂ ਮੇਰੇ ਦਿਲ ਦੀ ਇਹ ਆਸਾ ਪੁਜਾ ਦੇ;
ਨਹੀਂ ਜੇ ਸ਼ੁਦਾਈ, ਸ਼ੁਦਾਈ ਬਣਾ ਦੇ।

ਰਹਿਣੇ ਨੇ ਜਗ ਵਿਚ ਤਾਂ ਇਹੋ ਪੁਆੜੇ,
ਦਵੈਤਾਂ, ਹਿਰਖ, ਈਰਖਾ, ਕੀਨੇ ਸਾੜੇ,
ਸਦਾ ਹਾਲ ਮੰਦੇ ਤੇ ਬੌਂਕੇ ਦਿਹਾੜੇ,
ਨੀ ! ਮੈਨੂੰ ਤੂੰ ਪੀ ਪੀ ਕੇ ਖੀਵਾ ਬਣਨ ਦੇ;
ਤੇ ਮੈਖ਼ਾਨੇ ਦਾ ਮੈਨੂੰ ਦੀਵਾ ਬਣਨ ਦੇ।
ਵਡੱਪਣ ਦੀ ਇਹ ਤਾਂ ਹੈ ਵੱਡੀ ਨਿਸ਼ਾਨੀ,
ਆਖਣ ਦੇ ਸਭ ਨੂੰ ਸ਼ੁਦਾਈ ਏ ਬੇਕਲ।
ਮੇਰੀ ਹਰਦੀ ਜਾਂਦੀ ਏ ਬਾਜ਼ੀ ਪੁਗਾ ਦੇ,
ਨਹੀਂ ਜੇ ਸ਼ੁਦਾਈ, ਸ਼ੁਦਾਈ ਬਣਾ ਦੇ।

●

# ਅਭੜਵਾਹੀਆਂ

ਸਾਕੀ ! ਮੈਂ ਦੁਨੀਆਂ 'ਚ ਦੁਨੀਆਂ ਹੋ ਵਸਦਾ,
ਕਦੇ ਆਪਣੇ ਐਬਾਂ ਤੇ ਜੇ ਕਰ ਨਾ ਹਸਦਾ,
ਨਾ ਖ਼ੁਦ ਐਬ ਆਪਣੇ ਜੋ ਗਿਣ ਗਿਣ ਕੇ ਦਸਦਾ,
ਪਤਾ ਕੀ ਸੀ ਮੇਰੀਆਂ ਬੁਰਾਈਆਂ ਦਾ ਤੈਨੂੰ ?
ਪਤਾ ਕੀ ਸੀ ਮੇਰੀਆਂ ਸਚਾਈਆਂ ਦਾ ਤੈਨੂੰ ?
ਖੋਟਾ ਹਾਂ, ਪਰ ਦਿਲ ਦਾ ਖੋਟਾ ਨਹੀਂ ਮੈਂ।
ਮੇਰੇ ਤੇ ਲੋਕਾਂ 'ਚ ਇਹੋ ਫ਼ਰਕ ਹੈ:-
ਉਨ੍ਹਾਂ ਵਾਂਙ ਮੈਂ ਵੀ ਹਾਂ ਪਾਪਾਂ ਦਾ ਭਾਗੀ,
ਉਹ ਮਚਲੇ ਨੇ ਗੁੰਗੇ, ਮੈਂ ਕਮਲਾ ਹਾਂ ਰਾਗੀ।

ਖੇਹ ਆਪਣੇ ਹਥੀਂ ਹੈ ਆਪੇ ਉਡਾਈ,
ਸਚੀ ਖੁਸ਼ੀ ਹੈ ਸਚਿਆਈਆਂ ਨੇ ਪਾਈ,
ਅੱਗ ਆਪੇ ਫੋਲੀ ਏ ਦੱਬੀ ਦਬਾਈ,
ਸ਼ਾਲਾ ! ਜੇ ਲੱਗੀ ਏ ਲੱਗੀ ਰਹਿਣ ਦੇ,
ਮਸਾਂ ਮਾਰ ਵੱਗੀ ਏ ਵੱਗੀ ਰਹਿਣ ਦੇ,
ਹੋਇਆ ਕੀ ਜੇ ਦੁਨੀਆਂ ਦੀ ਦੁਨੀਆਂ ਨਹੀਂ ਮੈਂ ?
ਮੇਰੇ ਤੇ ਲੋਕਾਂ 'ਚ ਇਹੋ ਫਰਕ ਹੈ:-
ਉਨ੍ਹਾਂ ਦੇ ਨੇ ਸਭ ਐਬ ਪੈਸੇ ਲਕੋਏ,
ਮੈਂ ਨੰਗਾ ਹਾਂ ਸਭ ਐਬ ਨੰਗੇ ਨੇ ਹੋਏ।

ਦੁਨੀਆਂ ਦੇ ਭਾਣੇ ਮੈਂ ਅਕਲੋਂ ਹਾਂ ਕੱਚਾ,
ਦੁਨੀਆਂ ਦੇ ਭਾਣੇ ਮੈਂ ਮੂਲੋਂ ਹਾਂ ਬੱਚਾ,
ਬੱਚੇ ਜਿਹਾ ਹੁੰਦਾ ਕੋਈ ਨਹੀਂ ਸੱਚਾ,
ਸੱਚੀ ਤੇ ਸੁੱਚੀ ਏ ਬੱਚੇ ਦੀ ਦੁਨੀਆਂ।
ਧੰਨ ਭਾਗ (ਮੈਨੂੰ) ਬੱਚਾ ਕਹੇ ਜੇ ਲੁਕਾਈ,
ਮੇਰੇ ਤੇ ਲੋਕਾਂ 'ਚ ਇਹੋ ਫਰਕ ਹੈ:-
ਉਹ ਲੋੜਨ ਸਦਾ ਵੱਡਾ, ਉੱਚਾ ਬਣਨ ਨੂੰ,
ਮੈਂ ਲੋੜਾਂ ਸਦਾ ਬੱਚਾ, ਸੁੱਚਾ ਬਣਨ ਨੂੰ।

ਦੁਨੀਆਂ 'ਚ ਜਦ ਕਿ ਨਹੀਂ ਮੇਰਾ ਕੋਈ,
ਮਿਲਦੀ ਕਿਤੇ ਵੀ ਨਹੀਂ ਜਦ ਕਿ ਢੋਈ,
ਹੋਇਆ ਕੀ ਜੇ ਮੂੰਹ ਤੋਂ ਲਾਹ ਲਈ ਲੋਈ ?
ਦੁਖਦਾਈ ਵੱਡੀ ਗ਼ਰੀਬੀ ਨਹੀਂ ਆਉਣੀ;
ਦੁਖਦਾਈ ਪਰ ਹੈ ਗ਼ਰੀਬੀ ਲੁਕਾਉਣੀ।
ਹੁਣ ਦਸੋ ਭਾਂਡਾ ਕੋਈ ਕਿਹੜਾ ਭੰਨੂ ?

ਮੇਰੇ ਤੇ ਲੋਕਾਂ 'ਚ ਇਹੋ ਫਰਕ ਹੈ:–
ਉਹ ਵੀ ਨੇ ਰਾਹੀ ਤੇ ਮੈਂ ਵੀ ਹਾਂ ਰਾਹੀ,
ਉਹ ਪੈਰੋਂ ਨੇ ਲਾਹੁੰਦੇ ਮੈਂ ਸਿਰ ਤੋਂ ਹੈ ਲਾਹੀ।

ਕੋਈ ਦਸੋ ਜਿਸ ਵਿਚ ਬੁਰਾਈ ਨਹੀਂ ਹੈ ?
ਕੋਈ ਦੱਸੋ ਜਿਸ ਵਿਚ ਸਚਾਈ ਨਹੀਂ ਹੈ ?
ਨਿਰੀ ਤਾਂ ਕਿਤੇ ਵੀ ਸਫਾਈ ਨਹੀਂ ਹੈ।
ਕਿਹੜੀ ਅੱਖ ਹੈ ਜਿਸ ਵਿਚ ਨਹੀਂ ਹਨ ਤਕਾਲਾਂ?
ਕਿਹੜਾ ਦਿਲ ਹੈ ਜਿਸ ਵਿਚ ਨਹੀਂ ਹੈਨ ਕਾਲਾਂ ?
ਜ਼ਾਹਰਾ ਸਫਾਈਆਂ ਦੀ ਖੱਟੀ ਨੇ ਖਾਂਦੇ,
ਮੇਰੇ ਤੇ ਲੋਕਾਂ 'ਚ ਇਹੋ ਫ਼ਰਕ ਹੈ:–
ਉਹ ਬਣਦੇ ਨੇ ਲੋਕਾਂ ਤੋਂ ਲੁੱਕ ਲੁੱਕ ਕੇ ਰਾਂਝੇ,
ਮੈਂ ਜੂਠਾ ਹਾਂ ਪਰ ਉਹ ਨੇ ਸੁੱਚੇ ਤੇ ਮਾਂਜੇ।

●

## ਚਿੜੀਏ ਵੇਲਾ ਈ

ਨੀ ਚਿੜੀਏ ਨੀ ! ਸਾਂਝ, ਸਵੇਰੇ।
ਬਣੀ ਹੈ ਬਿਪਤਾ ਭਾ ਨੂੰ ਤੇਰੇ।
ਏਸ ਜਗਤ ਦੀ ਤੇਰ ਮੇਰ ਤੋਂ,
ਮਾਰ ਉਡਾਰੀ ਰਤਾ ਉਚੇਰੇ।

ਜਾਊ ਅੱਗਾ ਸੌਰ ਨੀ,
ਚਿੜੀਏ ਵੇਲਾ ਈ।
ਬਿਲੀ ਗਈ ਦਸੌਰ ਨੀ,
ਚਿੜੀਏ ਵੇਲਾ ਈ।

ਨੀ ! ਮੋਈਏ ਤੂੰ ਮੋਹ ਦੀ ਮਾਰੀ।
ਕਿਉਂ ਫਿਰਨੀ ਏਂ ਮਾਰੀ ਮਾਰੀ।
ਇਹ ਨਹੀਂ ਰਹਿਣੇ ਬੋਟ ਆਲ੍ਹਣੇ,
ਇਹ ਦੁਨੀਆ ਹੈ ਫ਼ਾਨੀ ਸਾਰੀ।

ਹੁਣ ਵੀ ਕਰ ਲੈ ਗ਼ੌਰ ਨੀ,
ਚਿੜੀਏ ਵੇਲਾ ਈ।
ਬਿੱਲੀ ਗਈ ਦਸੌਰ ਨੀ,
ਚਿੜੀਏ ਵੇਲਾ ਈ।

ਕੀ ਹੈ ਜਗਤ? ਨਿਰਾ ਖੱਪ ਖਾਨਾ।
ਕਿਧਰੇ ਬੁਲਬੁਲ ਹੈ ਦੀਵਾਨਾ,
ਕਿਧਰੇ ਕੁਮਰੀ ਕੂ ਕੂ ਕਰਦੀ,
ਕਿਧਰੇ ਸੜਦਾ ਹੈ ਪਰਵਾਨਾ।

ਕਿਧਰੇ ਛੂਕੇ ਭੌਰ ਨੀ;
ਚਿੜੀਏ ਵੇਲਾ ਈ।
ਬਿੱਲੀ ਗਈ ਦਸੌਰ ਨੀ,
ਚਿੜੀਏ ਵੇਲ਼ਾ ਈ।

ਬੀਤੀ ਜਾਵੇ ਉਮਰ ਅਜਾਈਂ।
ਯਾਦ ਨਾ ਕੀਤਾ ਮੂਲੋਂ ਸਾਈਂ।
ਬੋਟਾਂ ਦੇ ਸਿਰ ਉਤੇ ਮੋਈਏ,
ਫਿਰਨੀ ਏਂ ਜੋ ਚਾਈਂ ਚਾਈਂ।

ਫੇਰ ਨਾ ਮਿਲਸੀ ਠੌਰ ਨੀ !
ਚਿੜੀਏ ਵੇਲਾ ਈ ।
ਬਿੱਲੀ ਗਈ ਦਸੌਰ, ਨੀ !
ਚਿੜੀਏ ਵੇਲਾ ਈ ।

ਜੇ ਉਸ ਮਾਰਿਆ ਆਣ ਝੂਪੱਟਾ ।
ਧਾਉ ਦੇ ਜੱਗ ਦਾ ਸਿਰ ਘੱਟਾ ।
ਚੀਂ ਚੀਂ ਲੱਖ ਕਰੇਂ ਤੂੰ "ਬੇਕਲ"
ਪਾਉਣ ਨਹੀਂ ਦੇਣਾ ਉਨ੍ਹੇ ਰੱਟਾ ।

ਲੈਣਾ ਅੱਗੇ ਤੋਰ, ਨੀ !
ਚਿੜੀਏ ਵੇਲਾ ਈ ।
ਬਿੱਲੀ ਗਈ ਦਸੌਰ, ਨੀ !
ਚਿੜੀਏ ਵੇਲਾ ਈ ।



# ਪੀਆ ਦੀ ਜੋਗਨ

ਸੁੰਨਸਾਨ ਚਾਰ ਦੁਫੇਰਾ ਏ।
ਅੰਧੇਰਾ ਹੀ ਅੰਧੇਰਾ ਏ।
ਚੰਨ, ਤਾਰੇ ਸਾਰੇ ਛਿਪ ਗਏ ਨੇ,
ਬੱਦਲਾਂ ਨੇ ਪਾਇਆ ਘੇਰਾ ਏ।
ਅਜੇ ਅੱਧੜਵੰਝੀ ਰਾਤ ਏ।
ਦਿਸਦੀ ਨਾ ਆਦਮ ਜ਼ਾਤ ਏ।

ਬਿਜਲੀ ਏ ਕੜਕਾਂ ਮਾਰਦੀ।
ਸ਼ੋਖੀ ਵੇਖੋ ਮੁਟਿਆਰ ਦੀ।
ਉਹ ਕੜ ਕੜ ਕੜ ਕੜ ਕੜਕੀ ਏ,
ਜਿੰਦ ਧੜਕੇ ਪਈ ਸੰਸਾਰ ਦੀ।
ਬੱਦਲਾਂ ਨੂੰ ਬੱਦਲ ਵਜਦੇ ਨੇ।
ਤੇ ਗੜ ਗੜ ਗੜ ਗੜ ਗਜਦੇ ਨੇ।

ਕਿਤੋਂ ਉਚਾ, ਕਿਤੋਂ ਨਿਵਾਣ ਏ।
ਜੰਗਲ ਏ, ਬੀਆਬਾਨ ਏ।
ਪੰਛੀ ਵੀ ਕੋਈ ਨਹੀਂ ਬੋਲਦਾ,
ਨਾ ਦਿਸਦਾ ਕੋਈ ਹੈਵਾਨ ਏ।
ਇਕ ਦੂਰ ਦਿਸੇਂਦੀ ਕਬਰ ਏ।
ਦੀਆ ਜਗਦਾ ਸਿਰ ਦੇ ਮਗਰ ਏ।

(ਓਹ) ਕੋਈ ਆਉਂਦੀ ਡਿਗਦੀ ਢਹਿੰਦੀ ਏ।
ਕੁਝ ਗੁਣ ਗੁਣ ਮੂੰਹ ਵਿਚ ਕਹਿੰਦੀ ਏ।
ਜਦ ਲੱਗਦੀ ਇਸ ਨੂੰ ਠੋਕਰ ਏ।
ਡਿਗ ਮੂੰਧੜੇ ਮੂੰਹ ਹੀ ਪੈਂਦੀ ਏ।
ਇਹ ਕੋਈ ਪੀਆ ਦੀ ਜੋਗਨ ਏ।
ਭੈੜੇ ਇਸ਼ਕ ਦੀ ਰੋਗਨ ਏ।

ਜੋਗਨ ਏ, ਦੀਵਾਨੀ ਏ।
ਖਵਰੇ ਜੰਗਲ ਦੀ ਰਾਣੀ ਏ।
ਪਈ ਭਰਵੀਂ ਛਾਤੀ ਦਸਦੀਏ,
ਵਿਚ ਪੂਰੀ ਮਸਤ ਜਵਾਨੀ ਏ।
ਗ਼ਜ਼ਬ ਦੇ ਨਕਸ਼ੇ ਨੈਣ ਨੇ।
ਲੈਲਾ ਦੇ ਵਰਗੇ ਐਨ ਨੇ।

ਕਦੀ ਰੋਂਦੀ ਏ, ਕਦੀ ਹੱਸਦੀ ਏ।
ਇਹ ਗੱਲ ਨ ਇਹਦੇ ਵਸ ਦੀ ਏ।

ਗੂੜ੍ਹੇ ਰੰਗਾਂ ਵਿਚ ਟੰਗੀ ਏ।
ਕਦੀ ਬਹਿੰਦੀ ਏ, ਕਦੀ ਨਸਦੀ ਏ।
ਨਾ ਇਸਦੇ ਦਿਲ ਨੂੰ ਚੈਨ ਏ।
ਉਤੋਂ ਅੰਧੇਰੀ ਰੈਨ ਏ।

ਰੋਂਦੀ ਏ, ਕੁਰਲਾਂਦੀ ਏ।
ਪਈ ਵੈਣ ਵਿਯੋਗਣ ਪਾਂਦੀ ਏ।
'ਵੇ ਤੋੜ ਵਿਛੋੜਾ ਪਾਇਆ ਈ',
ਅੱਖਾਂ ਚੋਂ ਨੀਰ ਵਿਹਾਂਦੀ ਏ।
ਇਹ ਦਖੀਆ ਏ ਦੁਖਿਆਰਨ ਏ।
ਇਹ ਪ੍ਰੇਮਣ, ਪ੍ਰੇਮ ਭਿਖਾਰਨ ਏ।

ਪਈ ਠੰਢ 'ਚ ਠੁਰ ਠਰ ਕਰਦੀ ਏ।
ਪਈ ਪਾਲੇ ਦੇ ਨਾਲ ਮਰਦੀ ਏ।
ਤਨ ਤੇ ਪਾਟੀਆਂ ਲੀਰਾਂ ਨੇ,
ਦੁੱਖਾਂ ਤੇ ਦੁਖ ਪਈ ਜਰਦੀ ਏ।
ਹਵਾ ਪਈ ਉਸ ਨੂੰ ਝੰਬਦੀ ਏ।
ਉਹ ਥਰ ਥਰ ਥਰ ਥਰ ਕੰਬਦੀ ਏ।

ਉਹ ਪਹੁੰਚ ਕਬਰ ਤੇ ਰੋਣ ਲੱਗੀ।
ਵਾਲਾਂ ਨੂੰ ਆਪਣੇ ਖੋਹਣ ਲੱਗੀ।
ਪਿਟ ਪਿਟ ਕੇ ਹੋਈ ਨੀਲੀ ਏ,
ਤੇ ਉਸਨੂੰ ਇੰਵ ਸੁਨਾਉਣ ਲੱਗੀ,

ਚੰਗੀ ਮੇਰੇ ਨਾਲ ਲਾਈ ਉ ?
ਚੰਗੀ ਇਹ ਤੋੜ ਨਿਭਾਈ ਉ ?

ਮੈਨੂੰ ਛੱਡ ਦੁਖਾਂ ਦੀ ਖਾਨ 'ਚ।
ਆ ਪਿਆ ਏਂ ਬੀਆਬਾਨ 'ਚ।
ਅੱਖ ਪੱਟ ਕੇ ਵੇਖ ਤਾਂ ਹਾਲ ਮੇਰਾ,
ਨਾਂ ਜਾਨ ਰਹੀ ਏ ਜਾਨ 'ਚ।
ਤੂੰ ਦਿਲ ਦਾ ਬੜਾ ਕਠੋਰ ਏਂ।
ਤੂੰ ਦਿਲ ਦਾ ਮੇਰੇ ਚੋਰ ਏਂ।

ਤੂੰ ਚੋਰ ਏਂ, ਤੂੰ ਚੋਰ ਏਂ।
ਨਿਰਦੱਈ ਬੜਾ ਕਠੋਰ ਏਂ।
ਬੁਲਾਇਆਂ ਵੀ ਨਹੀਂ ਬੋਲਦਾ,
ਹੈ ਉਹੋ ਜਾਂ ਕੋਈ ਹੋਰ ਏਂ ?
ਦੁਖ ਮੇਰੇ ਖਿਛੇ ਜਰਦਾ ਸੈਂ।
ਤੂੰ ਮੇਰੀ ਖ਼ਾਤਰ ਮਰਦਾ ਸੈਂ।

ਨਾ ਪੁਛੀ ਮੇਰੀ ਸਾਰ ਵੀ।
ਮੈਂ ਹਾਕਾਂ ਚੁਕੀ ਮਾਰ ਵੀ।
ਨਹੀਂ ਬੋਲਦਾ ਨਹੀਂ ਬੋਲਦਾ,
ਮੈਂ ਹਿੰਮਤ ਚੁਕੀ ਹਾਰ ਵੀ।
ਤੂੰ ਮੌਜਾਂ ਸੁੱਤਾ ਮਾਣਦਾ ਏਂ।
'ਨਹੀਂ ਦੁਖ ਮੇਰੇ ਨੂੰ ਜਾਣਦਾ ਏਂ।'

ਬੱਦਲ ਵੀ 'ਬੇਕਲ' ਹੋਣ ਲਗੇ।
ਰੋਂਦੀ ਨੂੰ ਵੇਖ ਕੇ ਰੋਣ ਲਗੇ।
ਦੁਖੀਆਂ ਕਰਮਾਂ ਦੀ ਮਾਰੀ ਦਾ,
ਮੂੰਹ ਕਣੀਆਂ ਦੇ ਨਾਲ ਧੋਣ ਲਗੇ।
ਥਰ ਥਰ ਏ ਕੰਬੀ ਸੱਥਰ ਸੀ।
ਸਭ ਰੋਣ ਲੱਗ ਪਏ ਪੱਥਰ ਵੀ।

ਜਦ ਰੋਂਦੀ ਰੋਂਦੀ ਰਹਿ ਗਈ।
ਪੱਲਾ ਪਾ ਗਲ ਵਿਚ ਬਹਿ ਗਈ।
ਇਹਦੀਆਂ ਆਹਾਂ ਦਾ ਅਸਰ ਸੀ,
ਉਸ ਦੀ ਕਬਰ ਵੀ ਢਹਿ ਗਈ।
ਮੁਰਦੇ ਨੇ ਖਫਣ ਲਾਹ ਦਿਤਾ।
ਇਸ ਨੂੰ ਦੀਦਾਰ ਆ ਦਿਤਾ।

ਸੀਨੇ ਨਾਲ ਉਹਨੇ ਲਾ ਲਈ।
ਗਲਵਕੜੀ ਉਸ ਨੇ ਪਾ ਲਈ।
ਤੂੰ ਤੋੜੀ ਪਰ ਮੈਂ ਪਿਆਰਿਆ,
ਨਾ ਤੋੜੀ, ਤੋੜ ਨਿਭਾ ਲਈ।
ਪੂਰੀ ਕਰ ਇਹਨੇ ਚਾਹ ਲਈ।
ਰੂਹ ਨੇ ਵੀ ਆਪਣੀ ਰਾਹ ਲਈ।

ਇਹ ਖੜੇ ਖਲੋਤੇ ਰਹਿ ਗਏ।
ਦੋਵੇਂ ਕਬਰ ਵਿਚ ਢਹਿ ਗਏ।

ਦੋਹਾਂ ਤੇ ਪਰਦਾ ਪੈ ਗਿਆ।
ਲਾਸ਼ੇ ਨਾਲ ਲਾਸ਼ੇ ਖਹਿ ਗਏ।
ਦੁੱਖੜੇ ਦੁਹਾਂ ਨੂੰ ਭੁਲ ਗਏ।
ਹਾਂ ! ਹਾਂ !! ਨਸੀਬੇ ਖੁਲ੍ਹ ਗਏ।

ਦੋਹਾਂ ਮੁਰਾਦਾਂ ਪਾਈਆਂ।
ਤਾਂ ਜੰਗਲ ਦੇ ਵਧਾਈਆਂ।
ਪੱਤਿਆਂ ਨੇ ਗਿੱਧਾ ਪਾਇਆ,
ਫੁਲ ਲੈ ਕੇ ਪਰੀਆਂ ਆਈਆਂ।
ਕਬਰ ਤੇ ਫੁੱਲ ਚੜ੍ਹਾਏ ਨੇ।
ਪਰੀਆਂ ਨੇ ਫੁੱਲ ਬਰਸਾਏ ਨੇ!

ਖਿੜ ਖਿੜ ਕੇ ਬੱਦਲ ਹੱਸ ਪਏ।
ਵਸਨੇ ਸੀ ਜਿਹੜੇ ਵਸ ਪਏ।
ਦੇਂਦੇ ਹੋਏ ਮੁਬਾਰਕਾਂ,
ਸਭ ਏਧਰ ਓਧਰ ਨਸ ਪਏ।
ਹੁਣ ਥੋੜ੍ਹੀ ਬਾਕੀ ਰਾਤ ਏ।
"ਬੇਕਲ" ਬੜੀ ਪਰਭਾਤ ਏ।



# ਸ਼ੀਸ਼ਾ

ਸ਼ਾਹ ਸਿਕੰਦਰ ਮੂੰਹ ਵੇਖਣ ਨੂੰ,
ਆਪਣਾ ਜਦ ਸਧਰਾਇਆ।
ਸੋਚ ਸਮੁੰਦਰੋਂ ਕਾਰੀਗਰ ਇਕ,
ਸ਼ੀਸ਼ਾ ਕੱਢ ਲਿਆਇਆ।
ਪੋਚਾ ਫੇਰ ਸਵੱਛਤਾ ਵਾਲਾ,
ਰੱਬ ਨੇ ਆਪਣੇ ਹੱਥੀਂ;
ਮੂੰਹ ਵੇਖਣ ਨੂੰ ਪਰ ਉਸ 'ਬੇਕਲ',
ਸ਼ੀਸ਼ਾ ਕਵੀ ਬਣਾਇਆ।

●

# ਗੁਲਾਮਾਂ ਦੀ ਦੁਨੀਆਂ

ਗੁਲਾਮਾਂ ਦੀ ਦੁਨੀਆਂ ਬਖੇੜੇ ਦਾ ਘਰ ਹੈ,
ਮਜ਼ੁਬ ਦੇ ਝਗੜੇ ਤੇ ਝੇੜੇ ਦਾ ਘਰ ਹੈ;
ਗੁਲਾਮਾਂ ਦੀ ਦੁਨੀਆਂ 'ਚਿ ਹੱਸਣਾ ਮਨ੍ਹਾ ਹੈ,
ਗੁਲਾਮਾਂ ਦੀ ਦੁਨੀਆਂ 'ਚਿ ਰੋਵਨ ਦਾ ਡਰ ਹੈ।
ਕਿਸੇ ਅੱਗੇ ਝੋਰੇ ਵੀ ਝੁਰਨਾ ਜੁਰਮ ਹੈ।
ਜੇ ਫੁਰ ਬੈਠੇ ਫੁਰਨਾ ਤੇ ਫੁਰਨਾ ਜੁਰਮ ਹੈ।

ਗੁਲਾਮਾਂ ਦੀ ਦੁਨੀਆਂ 'ਚਿ ਦਿਨ, ਰਾਤ ਇਕ ਹੈ,
ਖੁਦਾ ਦੇ ਖੁਦਾਵਾਂ ਦੀ ਬਸ ਜ਼ਾਤ ਇਕ ਹੈ,
ਕੰਨਾਂ 'ਚਿ ਸਭ ਤੇਲ ਪਾਈ ਨੇ ਫਿਰਦੇ,
ਜੱਗੋਂ ਅਨੋਖੀ ਕਰਾਮਾਤ ਇਕ ਹੈ।
ਤਾਣੇ ਕਿਸੇ ਦੇ ਤੇ ਹੱਥੇ ਕਿਸੇ ਦੇ।
ਦਲ੍ਹੀਜ਼ਾਂ ਕਿਸੇ ਦੀਆਂ, ਮੱਥੇ ਕਿਸੇ ਦੇ।

ਗੁਲਾਮਾਂ ਦੇ ਮੰਦਰ ਅਮੀਰਾਂ ਦੇ ਘਰ ਨੇ,
ਅਮੀਰਾਂ ਦੇ ਘਰ ਨੇ, ਬੇ-ਪੀਰਾਂ ਦੇ ਘਰ ਨੇ,
ਗੁਲਾਮਾਂ ਨੂੰ ਕੋਈ ਨਹੀਂ ਖੁਦਾ ਤੇ ਭਰੋਸਾ,
ਨਿਮਾਜ਼ਾਂ ਪੜ੍ਹਨ ਨੂੰ ਵਜ਼ੀਰਾਂ ਦੇ ਘਰ ਨੇ,
ਤਾਂ ਵੀ ਗੁਲਾਮਾਂ ਦੀ ਗੱਲ ਕੋਈ ਨਹੀਂ ਸੁਣਦਾ।
ਕਫਨ ਕੋਈ ਨਹੀਂ ਪਾਉਂਦਾ ਤੇ ਫੁੱਲ ਕੋਈ ਨਹੀਂ ਚੁਣਦਾ।

ਗੁਲਾਮਾਂ ਦੇ ਬੂਟੇ ਤੇ ਫੁਲ ਕੋਈ ਨਹੀਂ ਖਿਲਦਾ,
ਗੁਲਾਮਾਂ ਦੇ ਬਾਗਾਂ ਦਾ ਪੱਤਰ ਨਹੀਂ ਹਿਲਦਾ,

ਪਰ ਘੁੱਸੀ ਬੁਲਬੁਲ ਨੂੰ ਪਿੰਜਰੇ ਦੇ ਵਿਚ ਵੀ,
ਕਦੀ ਸਾੜ ਕੱਢਣ ਦਾ ਮੌਕਾ ਨਹੀਂ ਮਿਲਦਾ।
ਗੁਲਾਮਾਂ ਦੀ ਹਰ ਹਾਲੇ ਹਾਲਤ ਬੁਰੀ ਹੈ।
ਅਠੇ ਪਹਿਰ ਸਿਰ ਤੇ ਲਟਕਦੀ ਛੁਰੀ ਹੈ।

ਗੁਲਾਮਾਂ ਨੂੰ ਅਣਖਾਂ ਤੇ ਆਨਾਂ ਕੀ ਆਖਣ ?
ਗੁਲਾਮੀ ਕੀ ਆਖੇ ਤੇ ਸ਼ਾਨਾਂ ਕੀ ਆਖਣ ?
ਗੁਲਾਮਾਂ ਦੇ ਮੂੰਹ ਜਦ ਕਿ ਸੀਤੇ ਪਏ ਨੇ,
ਮੂੰਹ ਮੀਟੇ ਮੂੰਹ ਵਿਚ ਜ਼ਬਾਨਾਂ ਕੀ ਆਖਣ।
ਗੁਲਾਮਾਂ ਨੂੰ ਕੀ ਆਖੇ ਜੰਞੂ ਤੇ ਚੋਟੀ।
ਗੁਲਾਮਾਂ ਦਾ ਮਜ਼੍ਹਬ ਹੈ ਪੈਸਾ ਤੇ ਰੋਟੀ।

ਸੱਤਾ ਲਓ ਗੁਲਾਮਾਂ ਨੂੰ ਚੂੰ ਕੋਈ ਨਹੀਂ ਕਰਦਾ।
ਹਾਂ ਹਾਂ ਕਰਨ ਸਾਰੇ ਹੂੰ ਕੋਈ ਨਹੀਂ ਕਰਦਾ।
ਆਹ ! ਜੇ ਕਦੀ ਕੋਈ ਕਢਣ ਵੀ ਲੱਗੇ।
ਅਮੀਰਾਂ ਦੇ ਘਰ ਵਲੇ ਮੂੰਹ ਕੋਈ ਨਹੀਂ ਕਰਦਾ।
ਉਂਞ ਪਏ ਮਰਨ ਦਮੜੀ ਦਮੜੀ ਦੇ ਪਿੱਛੇ।
ਪਿਆ ਭਾਈ, ਭਾਈ ਦੀ ਚਮੜੀ ਦੇ ਪਿੱਛੇ।

ਗੁਲਾਮਾਂ ਦੀ ਦੁਨੀਆਂ 'ਚਿ ਕਮਲੇ ਬੜੇ ਨੇ।
ਸੁੰਮਾਂ ਵਾਲੀਆਂ ਲੈ ਕੇ ਡਾਂਗਾਂ ਖੜੇ ਨੇ।
ਤਿੰਨਾਂ 'ਚਿ ਬਸ ਇਕ ਸਮਝ ਦਾ ਹੈ ਘਾਟਾ,
ਇਸੇ ਕਰਕੇ 'ਣਕਲ' ਪਏ ਮਰਦੇ ਰੜੇ ਨੇ।
ਮਸਜਦ ਦਾ ਰੌਲਾ ਤੇ ਮੰਦਰ ਦਾ ਰੌਲਾ।
ਅਸਲ ਵਿੱਚ ਹੈ ਸਾਰਾ ਹੀ ਅੰਦਰ ਦਾ ਤੌਲਾ।

## ਆ ਕੋਈ ਦੁਨੀਆਂ ਹੋਰ ਵਸਾਈਏ

ਸੰਘੀ ਘੁਟ ਸਮਾਜ ਹੈ ਏਥੇ,
ਬਦਕਾਰਾਂ ਸਿਰ, ਤਾਜ ਹੈ ਏਥੇ,
ਏਥੇ ਲਾਈ ਲੱਗਾਂ ਦਾ ਡੇਰਾ,
ਕਲਾ ਕਲੰਦਰੀ ਰਾਜ ਹੈ ਏਥੇ,
ਏਨ੍ਹਾਂ ਨਾਲ ਨਾ ਅੱਖ ਰਲਾਈਏ,
ਆ ਕੋਈ ਦੁਨੀਆ ਹੋਰ ਵਸਾਈਏ।

ਰੱਤ ਪੀਣੇ, ਹੈਂਕੜ, ਜਰਵਾਣੇ,
ਟੁੱਕਰ ਖੋਹਣੇ, ਬੰਦੇ ਖਾਣੇ,
ਆਪਣੇ ਹੀ ਮਤਲਬ ਦੇ ਪੱਕੇ,
ਪ੍ਰੀਤ ਵਿਹੂਣੇ, ਰੁੜ੍ਹ ਪੁੜ੍ਹ ਜਾਣੇ,
ਏਨ੍ਹਾਂ ਤੋਂ ਹੁਣ ਜਿੰਦ ਛੁੜਾਈਏ,
ਆ ਕੋਈ ਦੁਨੀਆ ਹੋਰ ਵਸਾਈਏ।

ਹਿੰਦੂ ਪਾਣੀ, ਮੁਸਲਮ ਪਾਣੀ,
ਹੋਵਾਂ ਸੁਣ ਕੇ ਪਾਣੀ ਪਾਣੀ,
ਇਹਦਾ ਈਸ਼ਵਰ, ਓਦ੍ਹਾ ਅੱਲਾ,
ਸਾਂਝੇ ਦੀ ਵੀ ਸਾਂਝ ਨਾ ਜਾਣੀ,
ਏਥੇ ਕਿੱਦਾਂ ਝਟ ਲੰਘਾਈਏ,
ਆ ਕੋਈ ਦੁਨੀਆਂ ਹੋਰ ਵਸਾਈਏ।

ਜੇ ਪਈ ਲੁੜਛੇ, ਜਿੰਦ ਨਿਰਾਸ਼ੀ,
ਜੇ ਹੈਂ ਸੁਖ ਦਾ ਤੂੰ ਅਭਿਲਾਸ਼ੀ,
ਤੋੜ੍ਹ ਮਜ਼੍ਹਬ ਦੇ ਤੰਦਨ ਤਾਣੇ,
ਨਾ ਜਾ ਮੱਕੇ, ਨਾ ਜਾ ਕਾਸ਼ੀ,
ਸਾਂਝੇ, ਸਾਂਝੀ ਜੋਤ ਜਗਾਈਏ,
ਆ ਕੋਈ ਦੁਨੀਆਂ ਹੋਰ ਵਸਾਈਏ।

ਐਸੀ ਲਭੀਏ ਕੋਈ ਅਬਾਦੀ,
ਜਿਥੇ ਹੋਣ ਨਾ ਮੂਲ ਫਸਾਦੀ,
ਪ੍ਰੀਤ ਨਗਰ ਵਿਚ ਪ੍ਰੀਤਮ ਵੱਸੇ,
ਸਭ ਲਈ 'ਬੇਕਲ' ਹੋਵੇ ਆਜ਼ਾਦੀ,
ਸਾਂਝੇ ਰੱਬ ਥੀਂ ਸਾਂਝਾਂ ਪਾਈਏ,
ਆ ਕੋਈ ਦੁਨੀਆਂ ਹੋਰ ਵਸਾਈਏ।

●

# ਕਿਉਂ ਮੈ ਦੁਨੀਆਂ ਹੋਰ ਵਾਸਵਾਂ

ਪਿਆਰੇ ਦੇਸ ਪੰਜਾਬ ਨੂੰ ਛਡ ਕੇ,
ਮੈਂ ਮੂਈ ਨਾ ਹੋਰ ਥੇ ਜਾਵਾਂ।
ਕਿਉਂ ਮੈਂ ਦੁਨੀਆਂ ਹੋਰ ਵਸਾਵਾਂ ?

ਨੈਂ ਮੱਝਾਂ, ਲੰਬੂਚੜ ਗਾਵਾਂ,
ਕੀ ਉਨ੍ਹਾਂ ਦੀ ਸਿਫਤ ਸੁਣਾਵਾਂ,
ਧਾਰਾਂ ਕੱਢਦੇ ਕੱਢਦੇ ਗੱਭਰੂ,
ਘੁੱਟਨ ਲੱਗ ਪੈਂਦੇ ਨੇ ਬਾਹਵਾਂ,

ਚਾਂਦੀ ਨਾਲ ਪੰਜਾਲੀਆ ਜੜੀਆਂ,
ਘਰ ਘਰ ਅੰਦਰ ਜੋਗਾਂ ਖੜੀਆਂ,
ਰੁੱਤਾਂ ਕਰਨ ਬਹਾਰਾਂ ਬੜੀਆਂ ।

ਚੱਪੇ ਚੱਪੇ ਤੇ ਖੂਹ ਵੱਗਦੇ,
ਸੋਹਣੇ ਟੱਬ ਤੋਂ ਸੋਹਣੇ ਲਗਦੇ,
ਪਰੀਆਂ ਤੋਂ ਸੁੰਦਰ ਮੁਟਿਆਰਾਂ,
ਪਾਉਣ ਜਦੋਂ ਕੱਜਲ ਦੀਆਂ ਧਾਰਾਂ,
ਫੜ ਬਹਿੰਦੇ ਨੇ ਲੋਕ ਸਤਾਰਾਂ ।

ਘੁੰਡ ਕਦੀ ਜੇ ਜਾਵਨ ਬੰਨ੍ਹੇ,
ਲਿਸ਼ਕਾਂ ਮਾਰਨ ਹੀਰੇ, ਪੰਨੇ,
ਕੁਦਰਤ ਦੀ ਸੋਹਣੀ ਪੁਸਤਕ ਦੇ,
ਜਿਸ ਵੇਲੇ ਵੀ ਉਲਟਨ ਪੰਨੇ,
ਉਡਦੇ ਪੰਛੀ ਕਰਨ ਪਏ ਛਾਵਾਂ,
ਕਿਉਂ ਮੈਂ ਦੁਨੀਆਂ ਹੋਰ ਵਸਾਵਾਂ ।

ਪਿਆਰੇ ਏਸ ਪੰਜਾਬ ਨੂੰ ਛਡ ਕੇ,
ਮੈਂ ਮੂਈ ਨਾ ਹੋਰਥੇ ਜਾਵਾਂ,
ਕਿਉਂ ਮੈਂ ਦੁਨੀਆਂ ਹੋਰ ਵਸਾਵਾਂ ?

ਗੁੱਲ ਮਰਗ, ਕਸ਼ਮੀਰੀ ਡਲ੍ਹਾਂ ।
ਸੋਹਣੇ ਝਰਨੇ ਮੋਹਣੀਆਂ ਛਲਾਂ ।

ਬਰਫਾਂ ਢੱਕੇ ਉੱਚੇ ਪਰਬਤ;
ਤਾਰਿਆਂ ਨਾਲ ਕਰਨ ਜੋ ਗੱਲਾਂ,

ਤਖ਼ਤ ਬਾਹੀ ਦੇ ਸੋਹਣੇ ਮੰਦਰ,
ਗ਼ਰਕ ਗਏ ਜੋ ਅੰਦਰੋ ਅੰਦਰ,
ਟੈਕਸਲਾ ਵਿਚ ਬੁੱਧ ਦੇ ਖੰਡਰ,

ਪੰਜੇ ਸਾਹਿਬ ਦਾ ਗੁਰਦਵਾਰਾ,
ਗੋਰਖ ਟਿੱਲਾ, ਹਰਨ ਮੁਨਾਰਾ,

ਸ਼ਾਲਾ ਮਾਰ ਦਾ ਬਾਗ ਸੁਹਾਣਾ,
ਸ਼ਾਹੀ ਮਸਜਦ, ਕਿਲ੍ਹਾ ਪੁਰਾਣਾ,
ਮਕਬਰਿਆਂ ਦੀ ਸ਼ਾਨ ਸ਼ਹਾਨਾ,

ਅੰਮ੍ਰਿਤਸਰ ਵਿਚ ਹਰਿਦਾ ਮੰਦਰ,
ਬਾਬਾ ਸਾਹਿਬ ਵਟਾਲਵੀ ਖੰਡਰ,
ਚੰਬਾ, ਕੁੱਲੂ, ਡਲਹੌਜ਼ੀ, ਸ਼ਿਮਲਾ,
ਜੋ ਨੇ ਸਭ ਪੰਜਾਬ ਦੇ ਅੰਦਰ,

ਵੇਖਣ ਵਾਲੀਆਂ ਨੇ ਸਭ ਥਾਵਾਂ,
ਕਿਉਂ ਮੈਂ ਦੁਨੀਆਂ ਹੋਰ ਵਸਾਵਾਂ ?

ਲੋਹੇ ਵਰਗੀਆਂ ਜਾਨਾਂ ਵਾਲੇ,
ਆਨਾਂ ਅਤੇ ਜ਼ਬਾਨਾਂ ਵਾਲੇ,

ਧਰਮੀ ਪਰ-ਉਪਕਾਰੀ, ਸੂਰੇ,
ਉੱਚੇ, ਉੱਚੀਆਂ ਸ਼ਾਨਾਂ ਵਾਲੇ ।

ਏਥੇ ਵਸਦੇ ਰਹੇ ਹਜ਼ਾਰਾਂ,
ਗਾਉਣ ਜਦੋਂ ਵੀ ਲੋਕੀਂ ਵਾਰਾਂ,
ਮੜ੍ਹੀਆਂ 'ਚੋਂ ਨਿਕਲਨ ਲਲਕਾਰਾਂ,

ਮਿੱਟੀ ਦੇ ਵਿਚ ਮਾਇਆ ਹੱਸੇ,
ਪੰਜਾਂ ਵਿਚ ਪਰਮੇਸ਼ਰ ਵੱਸੇ,

ਲਹਿਰ ਬਹਿਰ ਹੈ ਪੰਜਾਂ ਲਾਈ,
ਇਹ ਗਲ ਜਾਣੇ ਕੁਲ ਲੁਕਾਈ,
ਇਦ੍ਹਾ ਦਿਤਾ ਖਾਏ ਖ਼ੁਦਾਈ,

ਗੋਰੇ ਏਥੇ, ਕਾਲੇ ਏਥੇ,
ਭਾਈ ਏਥੇ, ਲਾਲੇ ਏਥੇ,
ਸੂਫ਼ੀ, ਰਿੰਦ, ਨਿਮਾਜ਼ੀ, ਗਾਜ਼ੀ,
ਉੱਮਤ ਦੇ ਮਤਵਾਲੇ ਏਥੇ,
ਰਹਿੰਦੇ ਨੇ ਸਭ ਵਾਂਗ ਭਰਾਵਾਂ,
ਕਿਉਂ ਮੈਂ ਦੁਨੀਆਂ ਹੋਰ ਵਸਾਵਾਂ ?

●

# ਮੇਰਾ ਰੱਬ

ਨਾ ਆਸ਼ਕ ਤਿਲਕਾਂ ਦਾ, ਨਾ ਸ਼ੌਂਕੀ ਸਾਫ਼ਾਂ ਦਾ।
ਨਾ ਭੁੱਖਾ ਭੋਗਾਂ ਦਾ, ਨਾ ਪ੍ਰੇਮੀ ਬਾਂਗਾਂ ਦਾ।

ਨਾ ਠਾਠ ਅਮੀਰੀ ਏ, ਨਾ ਸ਼ਾਨ ਸ਼ਹਾਨਾ ਏ।
ਦਿਲ ਅੰਦਰ ਦੁਨੀਆਂ ਹੈ, ਅੱਖ ਹੇਠ ਜ਼ਮਾਨਾ ਏ।

ਅਕਲਾਂ ਦੇ ਚਾਨਣ ਤੋਂ, ਉਹ ਢੇਰ ਉਚੇਰਾ ਹੈ।
ਮਜ਼੍ਹਬ ਦੀ ਵਲਗਨ ਤੋਂ, ਉਹ ਬੜਾ ਪਰੇਰਾ ਹੈ।
ਉਹ ਨਿਰਾ ਹੈ ਨੂਰ ਜਿਹਾ, ਉਹ ਨਿਰਾ ਸਵੇਰਾ ਹੈ।

ਸਭ ਵੇਖਦਾ ਰਹਿੰਦਾ ਹੈ ਸਭ ਸੁਣਦਾ ਰਹਿੰਦਾ ਹੈ।
ਅੱਖਾਂ 'ਚੋਂ ਕੰਢੇ ਵੀ; ਉਹ ਚੁਣਦਾ ਰਹਿੰਦਾ ਹੈ।

ਫੁਲਾਂ ਦੇ ਹਾਸੇ ਵਿਚ, ਉਹ ਹਾਸਾ ਹੱਸਦਾ ਹੈ।
ਕੁਦਰਤ ਦਾ ਕਾਦਰ ਉਹ,ਕੁਦਰਤ ਵਿਚ ਵੱਸਦਾ ਹੈ।

ਉਹ ਆਪ ਹੀ ਸਾਕੀ ਹੈ, ਤੇ ਆਪ ਪੈਮਾਨਾ ਹੈ।
ਦੁਨੀਆਂ ਦੀਵਾਨੀ ਦਾ, ਉਹ ਆਪ ਦੀਵਾਨਾ ਹੈ।

ਉਹ ਭੁੱਜਾ ਫਿਰਦਾ ਹੈ, ਕਿੱਧਰੇ ਤੇ ਦਾਣਾਂ 'ਚਿ।
ਉਹ ਖੇਡਦਾ ਫਿਰਦਾ ਹੈ, ਕਿੱਧਰੇ ਅੰਜਾਣਾਂ 'ਚਿ।

ਉਹ ਸਭ ਦਾ ਸਾਂਝਾ ਏ, ਝਟ ਸਾਂਝਾਂ ਪਾ ਲੈਂਦੈ।
ਉਹ ਜੋਗਾਂ ਜੋ ਲੈਂਦੈ, ਉਹ ਵਾਹੀ ਵਾਹ ਲਾ ਲੈਂਦੈ।
ਉਹ ਧਾਣਾਂ ਚੱਬ ਲੈਂਦੈ, ਤੇ ਕੋਧਰਾਂ ਖਾ ਲੈਂਦੈ।

ਉਹ ਲੇਖਕ ਲੇਖਾਂ ਦਾ, ਉਹ ਜਾਣੂ ਰੇਖਾਂ ਦਾ।
ਫਿਰਦਾ ਏ, ਖੀਸੇ ਵਿਚ, ਪਾ ਮੁੱਠਾ ਮੇਖਾਂ ਦਾ।

ਉਹ ਜੀਂਦਾ ਜਾਗਦਾ ਏ, ਉਹ ਤੁਰਦਾ ਫਿਰਦਾ ਹੈ।
ਦੁਖ ਮੈਨੂੰ ਹੁੰਦਾ ਹੈ, ਦਿਲ ਉਹਦਾ ਘਿਰਦਾ ਹੈ।

ਨਾ ਅੜੇ ਅਮੀਰਾਂ ਦਾ, ਉਹ ਮੇਲੀ ਗੇਲੀ ਏ।
ਉਹ ਕਿਤੇ ਅਚੰਬਾ ਹੈ; ਉਹ ਕਿਤੋਂ ਪਹੇਲੀ ਏ।

ਨਾ ਘੇਰਾ ਖਾਂਦਾ ਏ, ਮਜ਼੍ਹਬ ਦੇ ਘੇਰੇ ਵਿਚ।
ਉਹ ਵਸਦਾ ਤੇਰੇ ਵਿਚ, ਉਹ ਵਸਦਾ ਮੇਰੇ ਵਿਚ।

ਉਹ ਸਿਧਾ ਸਾਦਾ ਏ; ਉਹ ਘੁਲ ਮਿਲ ਜਾਂਦਾ ਏ।
ਉਹ ਜ਼ਾਹਰ ਦਾਰੀ ਤੋਂ, ਡਾਢਾ ਘਬਰਾਂਦਾ ਏ।
ਮਸਜਦ ਤੇ ਮੰਦਰ ਵਿਚ, ਉਹ ਪੈਰ ਨਾ ਪਾਂਦਾ ਏ।

ਨਾ ਧੁਖੀਆਂ ਧੂਣੀਆਂ ਦੇ, ਉਹ ਲਾਗੇ ਲਗਦਾ ਹੈ।
ਉਹ ਵਹਿੰਦਾ ਝਰਨਾ ਏ, ਖੂਹ ਕੋਈ ਵਗਦਾ ਹੈ।

ਇੱਕੋ ਰੱਸ ਰੱਸੀਆ ਏ, ਉਹ ਇੱਕੋ ਜੈਸਾ ਹੈ।
ਜਿੱਦਾਂ ਕੋਈ ਵੇਂਹਦਾ ਹੈ, ਉਹ ਦਿਸਦਾ ਵੈਸਾ ਹੈ।

ਹਰਿ ਹਰ ਵਿਚ ਵਸੇ ਪਰ, ਬਣਦਾ ਮਹਿਮਾਨ ਨਹੀਂ।
ਤੇਰੀਆਂ ਹੀ ਅੱਖਾਂ ਨੂੰ, 'ਬੇਕਲ' ਪਹਿਚਾਨ ਨਹੀਂ।



# ਮੇਰਾ ਜੀਅ ਕਰਦੈ ਮੈਂ ਗੀਤ ਬਣਾਂ

ਮੇਰਾ ਜੀਅ ਕਰਦੈ ਮੈਂ ਗੀਤ ਬਣਾਂ ।
ਮੈਂ ਗੀਤ ਬਣਾਂ ਕਮਜ਼ੋਰਾਂ ਦਾ,
ਕਝ ਆਪਣੇ ਤੇ ਕੁਝ ਹੋਰਾਂ ਦਾ ।
ਮੇਰਾ ਜੀਅ ਕਰਦੈ ਮੈਂ ਗੀਤ ਬਣਾਂ !

ਮੈਂ ਗੀਤ ਬਣਾਂ ਤੇ ਸੌਂ ਜਾਵਾਂ ।
ਕੁਝ ਵਿਲੁਕੇ ਵਿਲੁਕੇ,
ਲਮਕੇ; ਲਮਕੇ,
ਰੁੱਖੇ ਰੁੱਖੇ,
ਫਿੱਕੇ ਫਿੱਕੇ, ਬੁੱਲਾਂ ਤੇ ।

ਜਾਂ ਗੀਤ ਬਣਾਂ ਤੇ ਸੌਂ ਜਾਵਾਂ ।
ਕੁਝ ਪਤਲੋ ਪਤਲੇ,
ਕੂਲੇ ਕੂਲੇ,
ਸੂਹੇ ਸੂਹੇ,
ਮਿਠੇ ਮਿਠੇ, ਬੁਲ੍ਹਾਂ ਤੇ ।
ਮੇਰਾ ਜੀਅ ਕਰਦੈ ਮੈਂ ਗੀਤ ਬਣਾਂ ।



# ਭਾਈਆ !

ਉਮਰ ਅੱਸੀਆਂ ਦੀ, ਚੇਟਕ ਸੱਸੀਆਂ ਦੀ,
ਲੱਗਾ ਇਕ ਦਿਨ ਸੋਚ ਦੁੜਾਨ ਭਾਈਆ ।
ਇਕ ਮੈਂ ਭਾਈਆ, ਦੂਜਾ ਪੁੱਤ ਭਾਈਆ,
ਤੀਜਾ ਪੋਤਰਾ ਵੀ ਬਣਿਆ ਆਨ ਭਾਈਆ ।
ਹੋਰ ਪੋਤਰੇ ਵੀ ਆਪੋ ਆਪਣੀ ਥਾਂ,
ਬਣ ਜਾਣਗੇ ਹੋ ਕੇ ਜਵਾਨ ਭਾਈਆ ।
ਪੁੱਤ ਪੰਜਾਂ ਦਾ ਭਾਈਆ ਤੇ ਮੈਂ ਇਕ ਦਾ,
ਲੱਗਾ ਬੁਲ੍ਹਾਂ ਤੇ ਫੇਰਨ ਜ਼ਬਾਨ ਭਾਈਆ ।

ਲੱਤਾਂ ਕਬਰ ਅੰਦਰ, ਨੀਯਤ ਅਬਰ ਅੰਦਰ,
ਕੁੱਕੜ ਖੇਹ ਉਹ ਲੱਗਾ ਉਡ਼ਾਨ ਭਾਈਆ ।
ਬੁੱਢੇ ਵਾਰੇ ਉਹ ਆਪਣੀ ਹਿਰਸ ਸੰਦਾ,
ਲੱਗਾ ਹੌਂਸਲਾ ਏਦਾਂ ਵਧਾਨ ਭਾਈਆ ।

ਘਰ ਵਾਲੀ ਦੇ ਨਾਲ ਹੈ ਘਰ ਫੱਬਦਾ,
ਉਦ੍ਹੇ ਬਿਨ੍ਹਾ ਹੈ ਸੁੰਞਾ ਜਹਾਨ ਮੇਰਾ।
ਕਾਲੇ ਮੂੰਹ ਵਾਲੇ ਭਾਈਏ ਕਾਲ ਇਕ ਦਿਨ,
ਕਰ ਦੇਣਾ ਹੈ ਓੜਕ ਚਲਾਨ ਮੇਰਾ।
ਇਹ ਖੂਹ ਮੇਰਾ, ਇਹ ਜ਼ਮੀਨ ਮੇਰੀ,
ਇਹ ਦੁਕਾਨ ਮੇਰੀ, ਓਹ ਮਕਾਨ ਮੇਰਾ।
ਹੋਇਆ ਕੀ ਜੇ ਹੋ ਗਿਆ ਮੈਂ ਬੁੱਢਾ?
ਐਪਰ ਦਿਲ ਤੇ ਹੈ ਨਾ ਜਵਾਨ ਮੇਰਾ।

'ਖੇਤੀ ਸਦਾ ਖਸਮਾਂ ਸੇਤੀ' ਕਹਿਣ ਲੋਕੀਂ,
ਰਾਖੀ ਕੌਣ ਕਰਦਾ ਐਵੇਂ ਗੱਲਿਆਂ ਦੀ!
ਕੁਝ ਜੀਅ ਵੀ ਨਹੀਂ ਲਗਦਾ ਕੱਲਿਆਂ ਦਾ,
ਕੁਝ ਕਦਰ ਵੀ ਨਹੀਂ ਪੈਂਦੀ ਕੱਲਿਆਂ ਦੀ।

ਕਾਲੇ ਦਿਲ ਵਾਂਙੂੰ, ਦਾੜ੍ਹੀ ਕਰ ਕਾਲੀ;
ਕਾਲੀ ਜੱਗਦੇ ਉਤੇ ਲਿਆਨ ਲੱਗਾ।
ਸੀਤੇ ਜਾਣ ਕਿਵੇਂ ਮੇਰੇ ਵੱਟ ਦਿਲ ਦੇ,
ਨਿਤ ਨਵੇਂ ਓਹ ਸੂਟ ਸੁਆਨ ਲੱਗਾ।
ਅੱਤੇ ਲਾਉਣ ਲਈ ਕਿਸੇ ਗਰੀਬੜੇ ਨੂੰ,
ਨਿਤ ਅੱਤਰ, ਲਵਿੰਡਰ ਲਗਾਨ ਲੱਗਾ।
ਛਣਕੋ ਮਣਕੋ ਲਿਆਣ ਲਈ ਉਹ ਪੁੱਠਾ,
ਪੁੱਠੇ ਕਰਮ ਹੀ ਜਗ ਤੇ ਕਮਾਨ ਲੱਗਾ।

ਥੋੜ੍ਹੇ ਦਿਨਾਂ ਦੇ ਬਾਦ ਕੀ ਵੇਖਿਆ ਮੈਂ,
ਦਾੜ੍ਹੀ, ਮੁੱਛ ਉਸ ਘਰੜ ਮੁਨਾਈ ਹੋਈ ਏ।

ਦੂਰੋਂ ਜਾਪਿਆ ਭਾਈਏ ਦੇ ਮੂੰਹ ਉੱਤੇ,
ਕਿਸੇ 'ਫਿੱਟੇ ਮੂੰਹ' ਸੁੱਕਣੇ ਪਾਈ ਹੋਈ ਏ।

ਦਬਾ ਦਬ ਆਵੇ ਰਿੜ੍ਹਦਾ ਗੇਂਦ ਵਾਂਗੂੰ,
ਮੂੰਹ ਮਾਰਦਾ, ਪਾਨ ਚਬਾਉਂਦਾ ਹੋਇਆ।
ਦੌਲੇ ਸ਼ਾਹੀ ਟਕਸਾਲ ਦਾ ਢਲਿਆ ਹੋਇਆ,
ਸੁਰਮਾ ਅੱਖਾਂ ਦੇ ਵਿਚ ਮਟਕਾਉਂਦਾ ਹੋਇਆ।
ਕੁੱਬੇ ਲੱਕ ਤੇ ਬੱਝਾ ਸੀ ਕਮਰ ਕੱਸਾ,
ਤਾਣ ਤਾਣ ਪਰ ਛਾਤੀ ਦਿਖਾਉਂਦਾ ਹੋਇਆ।
ਸੋਟੀ ਨਾਲ ਮਜਾਜ਼ ਭੁੜਕਾਉਂਦਾ ਹੋਇਆ,
ਫੋਕੇ ਰੋਹਬ ਤੇ ਰੋਹਬ ਜਮਾਉਂਦਾ ਹੋਇਆ।

ਕਦੀ ਆਪਣੀ ਸੋਟੀ ਨੂੰ ਮਾਰ ਕੱਛੇ,
ਬੜੀ ਸ਼ਾਨ ਥੀਂ ਟਾਈ ਸਵਾਰਦਾ ਸੀ।
ਸਿਰ ਦੇ ਵਾਲਾਂ ਤੋਂ ਪੈਰਾਂ ਦੇ ਨਵ੍ਹਾਂ ਤੀਕਰ,
ਕਾਰਟੂਨ ਮਿਲਾਪ ਅਖਬਾਰ ਦਾ ਸੀ।

ਮੁੱਕਦੀ ਗੱਲ, ਕਿ ਕਿਸੇ ਨਿਰਦੱਈ ਬਾਬਲ,
ਉਹਦੇ ਦਿਲ ਦੀ ਆਸ ਪੁਜਾ ਦਿਤੀ।
ਉਹਦੇ ਦਿਲ ਦੀ ਅੱਗ ਬੁਝਾਉਣ ਕਾਰਨ,
ਅੱਗ ਉਹਦੀ ਜਵਾਨੀ ਨੂੰ ਲਾ ਦਿਤੀ।
ਬਾਰਾਂ ਵਰ੍ਹੇ ਰਖੀ ਸਾਂਭ ਸਾਂਭ ਜਿਹੜੀ,
ਦੌਲਤ ਲਈ ਉਹ ਦੌਲਤ ਲੁਟਾ ਦਿਤੀ।
ਗਹਿਣੇ ਏਸ ਪਾ ਕੇ ਗਹਿਣੇ ਪੈਣ ਜੋਗੇ,
ਵਾਹ ਵਾਹ ਜੱਗ ਤੇ ਖੂਬ ਕਰਾ ਦਿਤੀ।

ਝੋਲੀ ਪਾ ਕੇ ਢਾਹੀ ਹਜ਼ਾਰ ਪੂਰਾ,
ਲੜ ਆਪਣੇ ਨਾਰ ਲੁਆ ਆਂਦੀ।
ਦਿਲ ਵਿਚ ਸਮਝਿਆ: ਸੱਪ ਨੂੰ ਸੱਪ ਲੜਿਐ,
'ਦੌਲਤ' ਦੇ ਕੇ 'ਲਛਮੀ' ਵਟਾ ਆਂਦੀ।

ਓਸ ਨਵੀਂ ਵਿਆਹੀ ਦੇ ਚੂੜੇ ਉੱਤੇ,
ਆ ਕੇ ਓਸ ਦੇ ਦਿਲ ਦੀ ਅੱਗ ਰਹਿ ਗਈ।
ਖ਼ੁਸ਼ੀ ਨਾਲ ਹੀ ਮਰ ਗਿਆ ਓਹ ਭਾਈਆ,
ਭਰੀ ਹਿਰਸਾਂ ਦੀ ਮੂੰਹ ਵਿਚ ਝੱਗ ਰਹਿ ਗਈ।
ਰਿਹਾ ਪੁੱਤਾਂ ਦੇ ਪਾਸ ਵੀ ਰੱਬ ਦਾ ਨਾਂ,
ਉਮਰਾਂ ਰੋਣ ਨੂੰ ਓਹ ਅਲੱਗ ਰਹਿ ਗਈ।
ਸਿਰ ਤੇ ਸੜਿਆ ਜਾ ਕਿਸੇ ਮਸਾਨ ਅੰਦਰ,
ਸਿਰਫ਼ ਕਿੱਲੀ ਉਤੇ ਟੰਗੀ ਪੱਗ ਰਹਿ ਗਈ।

ਪੁੱਤਾਂ, ਪੋਤਿਆਂ ਮਾਰੀਆਂ ਆਣ ਢਾਵਾਂ,
ਉੱਕਾ ਕਰ ਗਿਆ ਏਂ ਖ਼ਾਕਸ਼ਾਹ ਭਾਈਆ!
ਧੌਲੇ ਝਾਟੇ ਇਹ ਕੀ ਕਰਤੂਤ ਕੀਤੀ?
ਮੂੰਹ ਮਿੱਟੀ ਤੇ ਸਿਰ ਵਿਚ ਸੁਆਹ ਭਾਈਆ!

●

## ਰੇਲੂ ਦੀ ਭਾਬੋ

ਮਾਸੀ ਧਰਮੋਂ ਦੇ ਹੱਡਾਂ 'ਚਿ ਪਿਆ ਪਾਣੀ,
ਲੂਣ ਵਾਂਗ ਵਿਚਾਰੀ ਉਹ ਖੁਰਨ ਲੱਗੀ।
ਖ਼ਬਰ ਲੈਣ ਮੈਂ ਗਿਆ ਤੇ ਉਸ ਥਾਂ ਤੇ,
ਉਦੋਂ ਪੁੱਤ ਸੰਦੀ ਗਲ ਤੁਰਨ ਲੱਗੀ।
ਵਿੱਚੋ ਵਿਚ ਅੱਗੇ ਭਰੀ ਪਈ ਸੀ ਉਹ,
ਖਸਤਾ ਗਚਕ ਵਾਂਗੂੰ ਸਗੋਂ ਭੁਰਨ ਲੱਗੀ।
ਜਿਗਰ ਪਾੜ ਕੇ ਮੈਨੂੰ ਵਿਖਾਉਣ ਲੱਗੀ,
ਝੋਰੇ ਇਸ ਤਰ੍ਹਾਂ ਦੇ ਨਾਲ ਝੁਰਨ ਲੱਗੀ।

ਹੁੰਦੇ ਪੁੱਤਾਂ ਦੇ ਪੋਤੜੇ ਮਾਣ ਨਹੀਂ,
ਦਸਾਂ ਫੋਲ ਕੇ ਤੁੱਧ ਨੂੰ ਕੀ ਬੱਚਾ ?
ਮੇਰੇ ਚੰਦ-ਚਰਾਗ਼ ਦੀ ਲਾਟ ਨੇ ਹੀ,
ਸਾੜ ਸੁਟਿਆ ਏ ਮੇਰਾ ਜੀ ਬੱਚਾ !

ਦੱਸਾਂ ਕੀ ਜੀਵੇਂ ? ਜਿਵੇਂ 'ਓਸ' ਖ਼ਾਤਰ,
ਜੋ ਜੋ ਮੈਂ ਹਾਂ ਘਾਲਣਾਂ ਘਾਲਦੀ ਰਹੀ।
ਨਿਤ ਉਹਦੀਆਂ ਸੁੱਖਣਾਂ ਸੁੱਖਦੀ ਰਹੀ,
ਦੀਵੇ ਮੜ੍ਹੀਆਂ ਮਸਾਣਾਂ 'ਚਿ ਬਾਲਦੀ ਰਹੀ।
ਸੁੱਤੀ ਆਪ ਮੈਂ ਗਿੱਲੇ ਵਿਛੌਣਿਆਂ ਤੇ,
ਉਹਨੂੰ ਹਿੱਕ ਦੇ ਉੱਤੇ ਸਵਾਲਦੀ ਰਹੀ।
ਫੋਕੇ ਪਾਣੀ ਦੇ ਘੁੱਟ ਨੂੰ ਆਪ ਤਰਸੀ,
ਉਹਨੂੰ ਦੁੱਧਾਂ ਦੇ ਵਿਚ ਨਵ੍ਹਾਲਦੀ ਰਹੀ।

ਸੁੱਖਾਂ ਲੱਧੜੇ ਜਦੋਂ ਉਲਾਂਗ ਪੁੱਟੀ,
ਤਦੋਂ ਤੌੜੀਆਂ ਖ਼ੁਸ਼ੀ 'ਚਿ ਡੰਡੀਆਂ ਮੈਂ।
ਘਰ ਘਰ ਪੁਜ ਕੇ ਸਭਨਾਂ ਸ਼ਰੀਕਣਾਂ ਦੇ,
ਹੱਥੀਂ ਆਪ ਸ਼ਰੀਣੀਆਂ ਵੰਡੀਆਂ ਮੈਂ।

ਕਦੀ ਬੁਲ੍ਹ ਅਟੇਰਦਾ ਵੇਖਿਆ ਜੇ,
ਸੱਭੇ ਸੁੱਖ ਮੈਂ ਘੋਲ ਘੁਮਾ ਦਿਤੇ।
ਕਿਹਾ ਕਪੜੇ ਹੈਣ ਜੇ "ਹੈ" ਵਾਲੇ,
ਧੋਤੇ ਲਾਹ ਕੇ ਕੋਰੇ ਪੁਆ ਦਿਤੇ।
ਜੇਕਰ ਉਹ ਵੀ ਨਾ ਉਹਨੂੰ ਪਸੰਦ ਆਏ,
ਖੜੇ ਪੈਰ ਮੈਂ ਨਵੇਂ ਸੁਆ ਦਿਤੇ।
ਗੱਲ ਕੀ, ਨਾ ਰੱਤੀ ਦਰੇਗ਼ ਕੀਤਾ,
ਹੀਰੇ ਪੁਤ ਤੋਂ ਲਾਲ ਲੁਟਾ ਦਿਤੇ।

ਆਟਾ ਗੁੰਨਦੀ ਗੁੰਨਦੀ ਕਈ ਵਾਰੀ,
ਵੇ ਮੈਂ ਆਪ ਉਹਦੀਆਂ ਨਲੀਆਂ ਪੂੰਝਦੀ ਰਹੀ।

ਰੋਟੀ ਖਾਂਵਦੀ ਖਾਂਵਦੀ ਛਡ ਵਿਚੇ,
ਮੂਤਰ ਰੋੜ੍ਹਦੀ ਤੇ ਮੈਲਾ ਹੂੰਝਦੀ ਰਹੀ।

ਕਦੀ ਓਸਦਾ ਨਾ ਮੈਂ ਵਸਾਹ ਕੀਤਾ,
ਨੌਕਰ ਹੁੰਦਿਆਂ, ਆਪ ਖਿਡਾਂਵਦੀ ਰਹੀ।
ਬਾਲ ਨਾਲ ਕਦੀ ਆਪੂੰ ਬਾਲ ਬਣ ਕੇ,
ਧੋਧੋ ਪਾਈਆਂ ਮੈਂ ਉਸ ਥੀਂ ਪਾਂਵਦੀ ਰਹੀ।
ਕਦੀ 'ਆਟੇ ਦੀ ਬੋਰੀ' ਬਣਾ ਉਹਨੂੰ,
ਘਰੋ ਘਰ ਮੈਂ ਸਦਾ ਫਰਾਂਵਦੀ ਰਹੀ।
ਸਾਹਵੇਂ ਬ੍ਹਾ ਕੇ, ਪੇਰਨੀ ਵਾਂਗ ਉਹਨੂੰ,
ਸੌ ਸੌ ਨੱਚ ਕੇ ਨਾਚ ਵਿਖਾਂਵਦੀ ਰਹੀ।

ਮਿੱਟੀ ਸਿਰ ਪਾਉਂਦਾ ਲੈਂਦਾ ਵਾਰ ਨਹੀਂ ਉਹ,
ਜਿਦ੍ਹੇ ਲਈ ਮਿੱਟੀ ਦਰ ਦਰ ਛਾਣਦੀ ਰਹੀ।
ਓਸੇ ਟੰਗਿਆ ਸੂਲੀ ਤੇ ਅੱਜ ਮੈਨੂੰ,
ਜਿਹਨੂੰ ਜਾਨ ਕੋਲੋਂ ਪਿਆਰਾ ਜਾਣਦੀ ਰਹੀ।

ਹਥੀਂ ਪੁੱਟ ਕੇ ਬੁਗਨੀਆਂ ਦੱਬੀਆਂ ਮੈਂ,
ਉਦ੍ਹੇ ਇਲਮ ਦਾ ਕਿਲ੍ਹਾ ਉਸਾਰ ਦਿਤਾ।
ਆਪ ਡੁਬ ਕੇ ਮੋਹ ਦੇ ਸ਼ਹੁ ਅੰਦਰ,
ਉਦ੍ਹੇ ਕਾਗਜ਼ੀ ਬਿੱਲਾਂ ਨੂੰ ਤਾਰ ਦਿਤਾ।
ਜੇਕਰ ਦਸ ਮੰਗੇ ਤਾਂ ਮੈਂ ਦਸ ਦਿਤੇ,
ਜੇ ਹਜ਼ਾਰ ਮੰਗਿਆ ਤਾਂ ਹਜ਼ਾਰ ਦਿਤਾ।
ਆਪ ਡੋਲਦੀ ਰਹੀ ਪੱਖੀ ਵਾਂਗ ਭਾਵੇਂ,
ਥੰਮ੍ਹ ਵਾਂਗ ਪਰ ਉਹਨੂੰ ਖਲ੍ਹਾਰ ਛਿਤਾ।

ਐਸਾ ਲੋਭ ਨੇ ਮਾਰਿਆ ਆਣ ਛਾਂਟਾ,
ਉੱਚੇ ਵੇਖ ਮੰਦਰ ਅੱਖਾਂ ਖੁਲ੍ਹ ਗਈਆਂ।
ਲਾਲ੍ਹੀ ਅੱਖਾਂ ਦੀ ਲਾਲ ਗੁਆ ਬੈਠਾ,
ਮੇਰੀਆਂ ਕੀਤੀਆਂ ਸੱਭੇ ਹੀ ਭੁਲ ਗਈਆਂ।

ਵੇ ਮੈਂ! ਫੇਰ ਵੀ ਮੱਥੇ ਨਾ ਵੱਟ ਪਾਇਆ,
ਕੋਈ ਗੱਲ ਨਾ ਦਿਲ ਤੇ ਲਾਈ ਉਹਦੀ।
'ਅਲਫੋਂ ਬੇ' ਨਾ ਭੁਲ ਕੇ ਕਦੀ ਆਖੀ,
ਸੁਫਨੇ ਵਿਚ ਨਾ ਗੱਲ ਪਰਤਾਈ ਉਹਦੀ।
ਭਾਵੇਂ ਬੁਰਾ ਸੀ, ਲੋਕਾਂ ਦੇ ਘਰੀਂ ਜਾ ਕੇ,
ਕਰਦੀ ਰਹੀ ਮੈਂ ਸਦਾ ਵਡਿਆਈ ਉਹਦੀ।
ਗਿੱਲਾ ਪੀਣ ਪੀਂਹਦੀ ਰਹੀ ਏਸ ਕਰ ਕੇ,
ਕਿਧਰੇ ਛੁਟ ਨਾ ਜਾਏ ਕੁੜਮਾਈ ਉਹਦੀ।

ਏਧਰ ਮੈਂ ਇਹੋ ਸੋਚਾਂ ਸੋਚਦੀ ਰਹੀ,
ਉਧਰ ਚੰਦ ਨੇ ਚੰਦ ਚੜ੍ਹਾ ਦਿਤੇ।
ਨੱਕ ਵਢਿਆ, ਦੁਧ ਨੂੰ ਲਾਜ ਲਾਈ,
ਮੇਰੀਆਂ ਬੇੜੀਆਂ 'ਚਿ ਵੱਟੇ ਪਾ ਦਿਤੇ।

ਆਪਣੇ ਆਪ ਮੰਗੇਤਰ ਨੂੰ ਛਡ ਕੇ ਤੇ,
ਟਿੱਪਸ ਹੋਰ ਦੇ ਨਾਲ ਲੜਾ ਬੈਠਾ।
ਹਥੋਂ ਪਾਰਸ ਦੀ ਡਲੀ ਖੁੰਝਾ ਮੂਰਖ,
ਪੱਲੇ ਮਿੱਟੀ ਦੀ ਢੇਮ ਪੁਆ ਬੈਠਾ।
ਫਸੀਆਂ ਛਡ ਕੇ ਉਡਦੀਆਂ ਮਗਰ ਭੱਜਾ,
ਕੁੱਕੜ ਖੇਹ ਉਹ ਖੂਬ ਉਡਾ ਬੈਠਾ।

ਬਿਨ੍ਹਾ ਪੁਛਿਆਂ ਗਿਛਿਆਂ ਕਿਸੇ ਕੋਲੋਂ,
'ਚਵਲ ਮੈਰਜ' ਸਰਕਾਰੇ ਕਰਾ ਬੈਠਾ।

ਵਿਡੋਂ ਬਦਲੇ ਟੱਬ ਨੇ ਜਿਹੇ ਦਿਤੇ,
ਮੂੰਹੋਂ ਨਿਕਲਦੀ ਕੋਈ ਵੀ ਗੱਲ ਨਾਹੀਂ।
ਰੌਂਦੀ, ਖੱਪਦੀ ਝੂਰਦੀ ਰੂਂ ਤੱਤੀ,
ਮੈਨੂੰ ਚੈਨ ਆਉਂਦਾ ਘੜੀ ਪਲ ਨਾਹੀਂ।

ਦੱਸਾਂ ਕੀ ਤੈਨੂੰ ਉਹਦੀਆਂ ਫੋਲ ਗੱਲਾਂ?
ਸਾਡੇ ਘਰ ਜਿਹੜੀ ਨਵੀਂ ਆਈ ਹੋਈ ਏ।
ਗਿੱਟ ਮਿੱਟ ਮਾਰਦੀ ਫਿਰੇ ਉਹ ਬਾਹਰ ਅੰਦਰ,
ਮੇਰੇ ਭਾ ਦੀ ਡਾਢੀ ਬਲਾਈ ਹੋਈ ਏ।
ਟਊਂ ਟਊਂ ਕਰਦਾ ਰਹੇ ਰਾਤ ਸਾਰੀ,
ਜਿਹੜਾ ਕੁਤਾ ਉਹ ਨਾਲ ਲਿਆਈ ਹੋਈ ਏ।
ਬਣ ਬਣ ਮੇਮਣੀ ਬੈਠੇ ਉਹ ਸਿਰ ਮੁੰਨੀ,
ਗੁਤ ਗੱਤ ਉਸ ਸਭੋ ਮੁਨਾਈ ਹੋਈ ਏ।

ਨੰਗੇ ਮੂੰਹ, ਨੰਗੇ ਸਿਰ ਫਿਰੇ ਭੌਂਦੀ,
ਆਪਣੇ ਖਸਮ ਦਾ ਵੀ ਉਹਨੂੰ ਡਰ ਨਾਹੀਂ।
ਉੱਡੀ ਫਿਰੇ ਸਹੇਲੀਆਂ ਨਾਲ ਹਰਦਮ;
ਜਦੋਂ ਵਾਜ ਮਾਰੋ, ਓਦੋਂ ਘਰ ਨਾਹੀਂ।

ਜੇਕਰ ਕਿਸੇ ਵੇਲੇ ਘਰ ਆ ਜਾਵੇ,
ਆਉਂਦੇ ਸਾਰ ਤੜਥੱਲ ਮਚਾਂਵਦੀ ਏ।

ਕਦੀ ਚਾਹ ਦੇਵੋ, ਕਦੀ ਟੋਸ ਦੇਵੋ,
ਕਦੀ ਮੱਖਣ ਦੀ ਟਿੱਕੀ ਮੰਗਾਂਵਦੀ ਏ।
ਆਪ ਸੁੰਨ ਵੱਟਾ ਹੋ ਕੇ ਰਹੇ ਬੈਠੀ,
ਮੈਨੂੰ ਹੁਕਮ ਤੇ ਹੁਕਮ ਸੁਣਾਂਵਦੀ ਏ।
ਕੱਖ ਭੰਨ ਕੇ ਆਪ ਨਾ ਕਰੇ ਦੂਹਰਾ,
ਲੱਤਾਂ ਮੇਰੀਆਂ ਸਦਾ ਤੁੜਾਂਵਦੀ ਏ।

ਸਿਰ ਚੜ੍ਹ ਕੇ ਬੋਲਣ ਹੈ ਲੱਗ ਪੈਂਦੀ,
ਬਾਊ ਹੁਰੀਂ ਜਦੋਂ ਘਰ ਆਂਵਦੇ ਨੇ।
ਕੱਠਾ ਖਾਣਾ ਤੇ ਰਹਿ ਗਿਆ ਇਕ ਪਾਸੇ,
ਕੱਠੇ ਸਾਈਕਲਾਂ ਤੇ ਦੋਵੇਂ ਜਾਂਵਦੇ ਨੇ।

ਮਰਦਾਂ ਵਾਂਗ ਉਹ ਵੀ ਲੰਮਾ ਕੋਟ ਪਾਵੇ,
ਪਾਨ ਖਾਣ ਤੋਂ ਰਹਿ ਨਾ ਸੱਕਦੀ ਏ।
ਜੇ ਕੋਈ ਓਪਰਾ ਮਿਲਣ ਨੂੰ ਘਰ ਆਵੇ,
ਗੱਲਾਂ ਕਰਦੀ ਮੂਲ ਨਾ ਝੱਕਦੀ ਏ।
ਕਰੇ ਕੰਘੀ ਦਾ ਮਿੰਟ ਵਸਾਹ ਨਾਹੀਂ,
ਸ਼ੀਸ਼ਾ ਵੇਖਦੀ ਮੂਲ ਨਾ ਥੱਕਦੀ ਏ।
ਦੂਜੇ ਦਿਨ ਉਹਦਾ ਪਾਊਡਰ ਮੁਕ ਜਾਂਦੇ,
ਖਵਰੇ ਉਹ ਪਾਊਡਰ ਤਾਈਂ ਵੱਕਦੀ ਏ।

ਲੋਹੜਾ ਆ ਗਿਆ ਉਹਦਿਆਂ ਫੈਸ਼ਨਾਂ ਨੂੰ;
ਕਈ ਸਾੜ੍ਹੀਆਂ ਵੰਨ ਸਵੰਨੀਆਂ ਨੇ।

ਇਕ ਵਾਰ ਨੇ ਜਿਹੜੀਆਂ ਲੱਕ ਲਾਈਆਂ,
ਦੂਜ਼ੀ ਵੇਰ ਨਾ ਓਸ ਨੇ ਬੰਨ੍ਹੀਆਂ ਨੇ ।

ਜੇਕਰ ਮੰਜੀਆਂ ਚੁੱਕਾਂ ਤੇ ਮੈਂ ਚੁਕਾਂ,
ਜੇਕਰ ਮੰਜੀਆਂ ਡਾਵ੍ਹਾਂ ਤੇ ਮੈਂ ਡਾਵ੍ਹਾਂ ।
ਨਿਤ ਉਨ੍ਹਾਂ ਦੇ ਲੇਫਾਂ, ਤੁਲਾਈਆਂ ਨੂੰ,
ਜੇ ਮੁਆਤੜਾ ਲਾਵਾਂ ਤੇ ਮੈਂ ਲਾਵਾਂ ।
ਚੌਂਕੇ ਵਲ ਉਹ ਤਾਂ ਉੱਕਾ ਤੱਕਦੀ ਨਹੀਂ,
ਜੇਕਰ ਪੋਚਾ ਵੀ ਪਾਵਾਂ ਤੇ ਮੈਂ ਪਾਵਾਂ ।
ਖਾਣ ਸੱਜਰੀ ਸੰਝ ਸਵੇਰ ਦੋਵੇਂ,
ਜੇਕਰ ਬਾਸੀਆਂ ਖਾਵਾਂ ਤੇ ਮੈਂ ਖਾਵਾਂ ।

ਸੜਿਆ ਬਲਿਆ ਉਹ ਨਾਸਾਂ ਫੁਲਾਈ ਫਿਰਦੈ,
ਬੁਰਾ, ਭਲਾ ਕਹਿਣੋਂ ਮੂਲ ਝੱਕਦਾ ਨਹੀਂ ।
ਵੇਖ ਵੇਖ ਮੈਂ ਜਿਹਨੂੰ ਜੀਉਂਦੀ ਸਾਂ,
ਅਜ ਉਹ ਮੈਨੂੰ ਵੇਖ ਸੱਕਦਾ ਨਹੀਂ ।

ਮੈਨੂੰ ਓਸ ਕਮਾਊ ਦੀ ਸਹੁੰ ਲੱਗੇ,
ਕਦੀ ਵੇਖੀ ਜੇ ਉਹਦੀ ਕਮਾਈ ਹੋਵੇ ।
ਬੁਰੀ ਵਸਤ ਹੈ ਮੇਰੇ ਲਈ ਐ ਬੱਚਾ !
ਕੱਚੀ ਕੌਡੀ ਜੇ ਕਦੀ ਵਿਖਾਈ ਹੋਵੇ ।
ਓਸ ਪੁੱਤ ਦਾ ਕਿਤੇ ਨਹੀਂ ਭਲਾ ਹੁੰਦਾ,
ਜਿਨ੍ਹੇ ਜਨਣ ਵਾਲੀ ਮਾਂ ਤਾਈ ਹੋਵੇ ।

ਇਥੋਂ ਤੀਕ ਪਰਲੋਕ 'ਚੋਂ ਪੈਣ ਧੱਕੇ,
ਏਥੇ, ਓਥੇ ਨਾ ਕਿਤੇ ਸਮਾਈ ਹੋਵੇ।

ਬਹੁਤਾ ਕੀ ਆਖਾਂ 'ਬੇਕਲ' ਜਗ ਜਾਣੇ,
ਨੂੰਹਾਂ, ਸੱਸਾਂ ਨੂੰ ਜੋ ਜੋ ਸਤਾਂਦੀਆਂ ਨੇ।
ਓੜਕ ਕਰਨੀਆਂ ਭਰਨੀਆਂ ਪੈਂਦੀਆਂ ਨੇ,
ਬਦਲੇ ਅੰਤ ਨੂੰ ਉਹ ਵਿਡੋਂ ਪਾਂਦੀਆਂ ਨੇ।

●

## ਮਕੱਈ

ਮੜਵੀਂ ਜੋ ਕੋਈ ਲਾਵੇ ਸਾਨੂੰ,
ਉਮਰਾਂ ਤੀਕ ਨਾ ਭੁਲ਼ੇ।
ਜਦੋਂ ਕਦੀ ਗੱਲ ਚੇਤੇ ਆਵੇ,
ਨੀਰ ਨੈਣਾਂ 'ਚੋਂ ਡੁਲ੍ਹੇ।

ਇਕ ਭਠਿਆਰਨ ਪਰ ਮਕੱਈ ਨੂੰ,
ਜਦ ਭੱਠੀ ਪਾਇਆ,
ਓਹ ਭੁੰਨੇ, ਉਹ ਖਿੜ ਖਿੜ ਹੱਸੇ,
ਦੂਣ ਸੁਆਈ ਫੁਲੇ।

## ਵਿਛੋੜਾ

ਸਹੀਓ ! ਕੀ ਦੱਸਾਂ, ਚੁੱਪ ਭੱਲੀ,
ਸੱਲੁ ਬਿਰਹੋਂ ਜਰਨਾਂ ਔਖਾ ਹੈ।
ਅੱਖਾਂ ਦੇ ਰੋਹੜੂ ਪਾਣੀ ਵਿੱਚ,
ਆਸਾਂ ਦਾ ਤਰਨਾ ਔਖਾ ਹੈ।
ਦੁਖ ਦੇਣਾ ਤੇ ਦੁਖਦਾਈ ਨਹੀਂ,
ਦੁਖ ਦਿਲ ਤੇ ਜਰਨਾ ਔਖਾ ਹੈ।
ਮਰ ਜਾਣਾ ਵੱਡੀ ਗੱਲ ਨਹੀਂ,
ਜੀਊਂਦੇ ਜੀਅ ਮਰਨਾ ਔਖਾ ਹੈ।

# ਉਡੀਕ

ਇਕ ਝੌਂਪੜੀ ਦੇ ਬਾਹਰ ਵਾਰ।
ਬੈਠੀ ਸੀ ਇਕ ਮੁਟਿਆਰ ਨਾਰ।
ਵੇਂਹਦੀ ਸੀ ਜਦ ਆਉਂਦਾ ਕੋਈ।
ਜੀ ਪੈਂਦੀ ਸੀ ਮੋਈ ਮੋਈ।
ਜਿਸ ਤੇ ਬਣੇ ਜਾਣੇ ਸੋਈ।
ਖ਼ੂਹ ਸੋਚ ਵਿੱਚ ਲਮਕੀ ਹੋਈ।

ਸੀ ਡੋਲ ਵਾਂਗੂ ਡੋਲ ਦੀ।
ਸੱਪ ਵਾਂਗ ਸੀ ਵਿੱਸ ਘੋਲਦੀ।
ਮੂੰਹੋਂ ਨਾ ਸੀ ਪਰ ਬੋਲਦੀ।

ਹੱਥ ਵਿਚ ਫੜੀ ਤਸਵੀਰ ਸੀ।
ਖ਼ੁਦ ਵੀ ਬਣੀ ਤਸਵੀਰ ਸੀ।
ਬੈਠੀ ਬੜੀ ਦਿਲਗੀਰ ਸੀ।
ਹੋਈ ਹੋਈ ਗਮਨਾਕ ਸੀ।
ਦਿਲ ਨੂੰ ਰਹੀ ਉਹ ਠਾਕ ਸੀ।
ਹਾਂ ਰਾਹ ਰਹੀ ਉਹ ਝਾਕ ਸੀ।
ਗੱਲ ਦਾ ਵੀ ਲੀੜਾ ਚਾਕ ਸੀ।
ਫ਼ਿਕਰਾਂ ਦੀ ਮੂਰਤ ਸੀ ਬਣੀ।
ਦੋਣੀ ਉਹ ਸੂਰਤ ਸੀ ਬਣੀ। ੧।

ਨਿਕਲੇ ਦੋ ਕਤਰੇ ਨੀਰ ਦੇ।
ਅੱਖਾਂ ਦੇ ਪਰਦੇ ਚੀਰ ਦੇ।
ਰਿਹਾ ਨਾ ਇਸ ਤੋਂ ਜਦ ਗਿਆ।
ਤਾਂ ਸਿੱਸਕਦੀ ਨੇ ਇਹ ਕਿਹਾ :
ਪੱਥਰ ਦਿਲਾ, ਬੇ-ਦਰਦੀਆ।
ਇਹ ਦੇ ਰਿਹਾ ਏਂ ਦੁਖ ਕਿਹਾ ?

ਇਹ ਕਦ ਦੀਆਂ ਨੇ ਕਰਨੀਆਂ।
ਪਈਆਂ ਨੇ ਅਜ ਜੋ ਭਰਨੀਆਂ।
ਨਾ ਜੀਨੀ ਆਂ, ਨਾ ਮਰਨੀ ਆਂ।

ਮੈਂ ਟੋਲਦੀ ਬਨ ਬਨ ਫਿਰੀ।
ਕਮਲੀ, ਸ਼ੁਦਾਇਣ ਬਣ ਫਿਰੀ।
ਕ਼ਿਸਮਤ ਬਣੀ ਨਾ ਬਨ ਫਿਰੀ।
ਸੁਣੀਆਂ ਵੇ ਮਿਠੀਆਂ, ਕੌੜੀਆਂ।
ਲੋਕਾਂ ਨੇ ਲਾਈਆਂ ਤੋੜੀਆਂ।
ਙਰ ਵੇਖੀਆਂ ਜੋ ਅਹੁੜੀਆਂ।
ਪਰ ਤੂੰ ਨਾ ਵਾਗਾਂ ਮੋੜੀਆਂ।
ਹਾ ! ਵੇ ਦਿਲ ਦੇ ਕਾਲਿਆ।
ਰਮਜ਼ਾਂ ਥੀਂ ਮਾਰਨ ਵਾਲਿਆ। ੨।

ਮੈਂ ਤੱਤੀ ਤੱਤ ਪਲੱਤੀ ਨੂੰ।
ਦੁੱਖਾਂ ਦੇ ਘੇਰੇ ਘੱਤੀ ਨੂੰ।
ਚਲੀ ਏ ਤੇਰੀ ਚਿਨਤਾ ਖਾ।
ਇਕ ਲੰਭ ਸੀਨੇ ਮੇਰੇ ਲਾ।

ਚਲਦਾ ਨਹੀਂ ਕੁਝ ਵੀ ਪਤਾ।
ਤੂੰ ਵਹਿ ਗਿਆ ਏਂ ਕਿਹੜੇ ਦਾ।

ਬੱਸ! ਹੋ ਗਈ ਏ ਹੁਣ ਤੇ ਹੱਦ।
ਇਹ ਆਦਤਾਂ ਛਡੇਂਗਾ ਕੱਦ?
ਆਵੇਂਗਾ ਪਰ ਆਵੇਂਗਾ, ਜੱਦ।

ਨਾ ਜਾਨ ਰਹੂ ਬੀਮਾਰ ਵਿੱਚ।
ਕਰਦਾ ਰਿਹੋਂ ਹਮੇਸ਼ ਜਿੱਚ।
ਫਿਰ ਵੀ ਗਈ ਨਾ ਤੇਰੀ ਖਿੱਚ।
ਗ਼ਮ ਦੇਣ ਸਾਹ ਵੀ ਲੈਣ ਨਾ।
ਦਿਲ ਦੇ ਫੋਫਲੇ ਬਹਿਣ ਨਾ।
ਪਰਭਾਤ, ਦਿਨ ਤੇ ਰੈਣ ਨਾ।
ਲੇਖਾਂ ਸੜੀ ਨੂੰ ਚੈਣ ਨਾ।
ਮੈਂ ਪ੍ਰੇਮ ਵਿਚ ਭਿੰਨੀ ਗਈ।
ਸੂਲਾਂ ਦੇ ਵਿਚ ਵਿੰਨ੍ਹੀ ਗਈ। ੩।

ਆ ਵੇਖ ਦਿਲ ਦੇ ਜਾਨੀਆ।
ਜਾਨੋਂ ਪਈ ਮੈਂ ਜਾਨੀ ਆਂ।
ਮੈਨੂੰ ਹੈ ਤੇਰੀ ਭਾਲ ਵੇ।
ਮੈਂ ਹੋ ਰਹੀ ਆਂ ਨਢਾਲ ਵੇ।
ਬਿਪਤਾ ਤੂੰ ਮੇਰੀ ਟਾਲ ਵੇ।
ਝਾੜਾਂਗੀ ਵਾਲਾਂ ਨਾਲ ਵੇ।

ਤੇਰੀਆਂ ਮੈਂ ਚਰਨ ਦਾਸੀਆਂ ।
ਮੈਂ ਤੇਰੀ ਚਰਨ ਦਾਸੀ ਆਂ ।
ਤੇਰੇ ਬਿਨਾਂ ਉਦਾਸੀ ਆਂ ।

ਆ ਮੰਨ ਮੇਰਾ ਵਾਸਤਾ ।
ਸੁਫਨੇ 'ਚਿ ਆ ਦਰਸ਼ਨ ਵਿਖਾ ।
ਗੱਲ੍ਹ ਸੁਣ ਵੇ 'ਚੰਦਾ' ਜਾਂਦਿਆ ।

ਮੇਰਾ ਗਿਆ ਏ ਦਿਲ਼ ਜੋ ਮੋਹ ।
ਮੋਹ ਹੀ ਨਹੀਂ ਲਿਆ ਸੂ ਖੋਹ ।
ਜਿਸ ਬਾਹਝ 'ਬੇਕਲ' ਰਹੀਆਂ ਹੋ ।
ਢੋਟਾ ਕਿਤੇ ਹੋਊਗਾ ਉਹ ।
ਮੱਖਣ ਦੇ ਛਾਕੇ ਮਾਰਦਾ ।
ਜਾਂ ਹੋਊ ਗਊਆਂ ਚਾਰਦਾ ।



# ਮਨ ਪਰਵਾਨੇ ਨੂੰ

ਜਾ ਪਰਵਾਨੇ ਸ਼ਮਾ ਵਲ ਜਾ ।
ਪਹਿਲਾਂ ਆਪਣਾ ਆਪ ਗੁਆ ।
ਫੇਰ ਦਰਸ ਮਾਹੀ ਦੇ ਪਾ ।

ਵੇਖੀਂ ਨਾਂ ਨੂੰ ਲਾਜ ਨਾ ਲਾਈਂ ।
ਤਿੜ ਤਿੜ ਕਰ ਕੇ ਸੜਦਾ ਜਾਈਂ ।
ਸਿਰ ਧੜ ਵਾਲ਼ੀ ਬਾਜੀ ਲਾ ।
ਜਾ ਪਰਵਾਨੇ ਸ਼ਮਾ ਵੱਲ ਜਾ ।

ਜਾ ਉੱਡਦਾ ਜਾ ਚਾਈਂ ਚਾਈਂ ।
ਲੋਹਾ ਕੱਟਦਾ ਲੋਹੇ ਤਾਈਂ,
ਅੱਗ ਤੋਂ ਦਿਲ ਦੀ ਅੱਗ ਬੁਝਾ ।
ਜਾ ਪਰਵਾਨੇ ਸ਼ਮਾਂ ਵਲ ਜਾ ।

'ਬੇਕਲ' ਹੋ ਕੇ ਮੀਨ ਨਿਮਾਣੀ,
ਕੂਕੇ ਮਰ ਕੇ ਪਾਣੀ ਪਾਣੀ,
ਭੜਕੀ ਦੇਵੇ ਅੰਦਰ ਲਾ ।
ਜਾ ਪਰਵਾਨੇ ਸ਼ਮਾਂ ਵਲ ਜਾ ।



# ਅੜੀਓ ! ਅੱਜ ਨਾ ਮੈਨੂੰ ਛੇੜੋ

ਜਾਓ ! ਜਾ ਕੇ ਪੀਂਘਾਂ ਪਾਓ,
ਝੂਟੇ ਝੂਟੋ, ਮੌਜ ਮਨਾਓ,
ਮੈਂ ਨਹੀਂ ਤਗੜੀ, ਦਿਲ ਨਹੀਂ ਤਗੜਾ,
ਐਵੇਂ ਮੇਰਾ ਸਿਰ ਨ ਖਾਓ,

ਮੈਂ ਨਹੀਂ ਕਿਧਰੇ ਆਉਣਾ, ਜਾਣਾ,
ਬੇਸ਼ਕ ਬੂਹੇ ਪਾ ਲਓ ਠਾਣਾ,
ਕੀ ਬਣੀਆਂ ਨੇ ਮੈਂ ਕੀ ਜਾਣਾ ?

ਨੈਣ ਕਿਸੇ ਦੇ ਮੋਟੇ ਮੋਟੇ,
ਕਰ ਗਏ ਦਿਲ ਨੂੰ ਟੋਟੇ ਟੋਟੇ,

ਟੋਟੇ ਟੋਟੇ, ਲੀਰਾਂ ਲੀਰਾਂ;
ਨੀ ! ਨਾ ਖਿੱਦੂ ਵਾਂਗ ਉਦ੍ਹੇੜੋ,
ਅੜੀਓ ! ਅੱਜ ਨਾ ਮੈਨੂੰ ਛੇੜੋ ।

ਛੋਹਰ ਛਿੰਨਾ ਦਿਲ ਮੇਰਾ ਮੋਇਆ,
ਇਹ ਸੀ ਭੁਏ ਹੋਇਆ ਹੋਇਆ,
ਵਰਜ ਰਹੀ ਸਾਂ, ਮੋੜ ਰਹੀ ਸਾਂ,
ਨੀ ! ਮੈਂ ਸੀਨੇ ਵਿਚ ਲਕੋਇਆ ।

ਪਰ ਨਾ ਰਿਹਾ ਇਹ ਦੇਣੋਂ, ਟੋਇਆ,
ਪਲ ਵਿਚ ਕਮਲਾ ਗਿਆ ਪ੍ਰੋਇਆ,
ਮੈਂ ਵੀ ਰੋਈ, ਇਹ ਵੀ ਰੋਇਆ ।

ਇਹਦੇ ਵੀ ਕੁਝ ਰਿਹਾ ਨਾ ਪੱਲੇ,
ਮੇਰੇ ਵੀ ਕੁਝ ਰਿਹਾ ਨਾ ਪੱਲੇ,

ਅੰਨ੍ਹਾਂ ਇਹਨੂੰ ਕਰ ਗਿਆ ਅੰਨ੍ਹਾਂ;
ਪਹਿਲੋਂ ਇਹਦੀ ਅੱਖ ਉਘੇੜੋ,
ਅੜੀਓ ! ਅੱਜ ਨਾ ਮੈਨੂੰ ਛੇੜੋ ।

ਜਾਓ ਨੀ ਬਸ ਅੜੀਓ ਜਾਓ,
ਖੇਡੋ ਮਲ੍ਹੋ, ਜੀਅ ਪਰਚਾਓ,
ਮੇਹਣੇ ਮਾਰ ਮਾਰ ਨਾ ਸਾੜੋ,
ਤੱਤੀ ਨੂੰ ਨਾ ਹੋਰ ਤਪਾਓ ।

ਕਿਨੂੰ ਝਿੜਕਾਂ, ਕਿਨੂੰ ਮੋੜਾਂ,
ਕਿਨੂੰ ਹੱਟਕਾਂ, ਕਿਨੂੰ ਹੋੜਾਂ,
ਏਹ ਵੇਖੋ ਨੀ ਹੱਥ ਮੈਂ ਜੋੜਾਂ,

ਅੱਗੇ ਘੱਟ ਨਹੀਂ ਕੁਝ ਹੋਈ,
ਜਿੰਨਾ ਹੱਸੀ, ਓਨਾ ਰੋਈ,

ਨੀ ਸਹੀਓ ! ਮੈਂ ਪਾਪਾਂ ਲਿਬੜੀ;
ਬਚੋ, ਨਾ ਆਪਣਾ ਆਪ ਲਬੇੜੋ,
ਅੜੀਓ ! ਅੱਜ ਨਾ ਮੈਨੂੰ ਛੇੜੋ।

# ਨੀ ਮੈਂ ਕਾਹਨੂੰ ਅੱਖੀਆਂ ਲਾਈਆਂ

ਕਹੀਆਂ ਮੇਰੇ ਭੌਂ ਨੂੰ ਬਣੀਆਂ,
ਹੱਸਣ ਵੇਖ ਕੇ ਸਭੇ ਜਣੀਆਂ,
ਕਹੀਆਂ ਮੇਰੇ ਭੌਂ ਦੀਆਂ ਬਣੀਆਂ।

ਦਿਲ ਪੈ ਗਿਆ ਲੰਬੇਰੇ ਪੈਂਡੇ,
ਚਾਨਣ ਜਿਹੇ ਹਨੇਰੇ ਪੈਂਡੇ,

ਅੱਕਲਾਂ ਦੇ ਚਾਨਣ ਤੋਂ ਉੱਚਾ,
ਸ਼ਕਲਾਂ ਦੇ ਚਾਨਣ ਤੋਂ ਉੱਚਾ,

ਕੈਦੇ ਪਈ ਮੇਰੀ ਜਿੰਦ ਨਿਮਾਣੀ,
ਦੋ ਛੇਕਾਂ 'ਚੋਂ ਬਿੱਟ ਬਿੱਟ ਤੱਕੇ,
ਨੀ ਮੈਂ ਬੇਦਿਲ ਦਿਆਂ ਦੁਹਾਈਆਂ।
ਨੀ ਮੈਂ ਕਾਹਨੂੰ ਅੱਖੀਆਂ ਲਾਈਆਂ।

ਰਹਿ ਰਹਿ ਨਿਕਲਣ ਦਿਲ 'ਚੋਂ ਹਾੜੇ,
ਕੀ ਨਹੀਂ ਪਾਏ, ਪ੍ਰੇਮ ਪੁਆੜੇ ?

ਮੈਨੂੰ ਗੂੜ੍ਹ ਖ਼ੁਮਾਰ ਚੜ੍ਹਾ ਕੇ,
ਦਿਲ ਨੂੰ ਲੈ ਗਿਆ ਉਂਗਲੀ ਲਾ ਕੇ,

ਦਿਲ ਕਮਲਾ, ਉਹ ਅੰਨ੍ਹਾ ਆਗੂ,
ਤੱਤੇ ਤਿਲਕ ਪੈਣ ਨਾ ਦੇਵੇਂ,
ਇਸ ਡਰ ਤੋਂ ਨਹੀਂ ਝੜੀਆਂ ਲਾਈਆਂ।
ਨੀ ਮੈਂ ਬੇਦਿਲ ਦਿਆਂ ਦੁਹਾਈਆਂ।



# ਅੱਜ ਨਾ ਵੱਸੀਂ ਬੱਦਲ ਕਾਲੇ

ਅੱਜ 'ਉਸ' ਮੰਗਾਂ ਮੰਗਣ ਆਉਣੇ,
ਆਪਣੇ ਰੰਗ ਵਿਚ ਰੰਗਣ ਆਉਣੇ,
ਨਾਚ ਇਲਾਹੀ ਨਚਣ ਦੇ ਲਈ,
ਸੋਹਣੇ, ਪੱਧਰੇ ਅੰਙਣ ਆਉਣੇ,
ਬੀਬੇ ਰਾਣੇ, ਕਰਮਾਂ ਵਾਲੇ,
ਅੱਜ ਨਾ ਵੱਸੀਂ ਬੱਦਲ ਕਾਲੇ।

ਅੱਜ ਆਸਾਂ ਦੇ ਕੰਤ ਨੇ ਆਉਣੇ,
ਉੱਜੜੇ ਹੋਏ ਬਸੰਤ ਨੇ ਆਉਣੇ।
ਜੋ ਦੁਖਾਂ ਦਾ ਆਦਿ ਸੀ ਬਣਿਆ,
ਅਜ ਉਸੇ ਹੀ ਅੰਤ ਨੇ ਆਉਣੇ,
ਵਾਲ ਜਿਦ੍ਹੇ ਨੇ ਘੁੰਘਰਿਆਲੇ,
ਅੱਜ ਨਾ ਵੱਸੀਂ ਬੱਦਲ ਕਾਲੇ।

ਅੱਜ ਆਉਣਾ ਉਸ ਪ੍ਰੇਮ ਹੁਲਾਰੇ,
ਓਸੇ ਮਾਹੀ, ਓਸੇ ਪਿਆਰੇ,
ਬੇਰੀ ਹੇਠ ਖਲੋ ਕੇ ਮੈਨੂੰ,
ਜਿਨ੍ਹੇ ਕੱਚੇ ਬੇਰ ਸੀ ਮਾਰੇ,
ਉਹੋ ਬੇਰ ਨੇ, ਇਹ ਨਹੀਂ ਛਾਲੇ,
ਅੱਜ ਨਾ ਵੱਸੀਂ ਬੱਦਲ ਕਾਲੇ।

ਅੱਜ ਆਉਣੇ ਉਸ ਕੱਚੇ ਪਾਰੇ,
ਰਚਣ ਲਈ ਹੱਡਾਂ ਵਿਚ ਸਾਰੇ,
ਜਿਦ੍ਹੀਆਂ ਰੋਜ਼ ਉਡੀਕਾਂ ਅੰਦਰ,
ਵੇਂਹਦੀ ਰਹੀ ਹਾਂ ਟੁਟਦੇ ਤਾਰੇ,
ਜਿਨ੍ਹੇ ਪਾਏ ਜਾਨ ਦੇ ਲਾਲੇ,
ਅੱਜ ਨਾ ਵੱਸੀਂ ਬੱਦਲ ਕਾਲੇ।

ਹਾਂ ! ਓਸੇ, ਜਿਸ ਸੰਗਦੇ,
ਸੰਗਦੇ ਸੰਗਦੇ, ਲੰਘਦੇ ਲੰਘਦੇ,
ਮੋਈ ਨੂੰ ਕੀਤਾ ਅਧਮੋਈ,
ਮੇਰੀਆਂ ਖੈਰਾਂ ਮੰਗਦੇ ਮੰਗਦੇ,
ਆਪ ਜਾ ਲੁਕਿਆ ਕਿਸੇ ਬੰਗਾਲੇ,
ਅੱਜ ਨਾ ਵੱਸੀਂ ਬੱਦਲ਼ ਕਾਲੇ।

ਤੂੰ ਉੱਚਾ, ਤੇਰੀ ਜ਼ਾਤ ਉਚੇਰੀ,
ਏਥੇ ਕਦਰ ਨਹੀਂ ਪੈਣੀ ਤੇਰੀ,
ਏਸ ਗਰਾਈਂ ਤਾਂ ਅੱਗੇ ਹੀ,
ਭਰਮਾਂ ਦੀ ਤਿਲਕਣ ਹੈ ਬਥੇਰੀ,
ਨਾ ਕਰ ਐਡੇ ਤੂੰ ਉਪਰਾਲੇ,
ਅੱਜ ਨਾ ਵੱਸੀਂ ਬੱਦਲ ਕਾਲੇ ।

ਜਦ ਉਹ ਮੇਰਾ ਮਾਹੀ ਆਵੇ,
ਪੈਰ ਦਲ੍ਹੀਜੋਂ ਅੰਦਰ ਪਾਵੇ,
ਇਕ ਨਾ ਮੰਨੀਂ ਓਦੋਂ ਬੇਸ਼ਕ,
'ਬੇਕਲ' ਹੋ ਭਾਵੇਂ ਚਿਚਲਾਵੇ,
ਜਮ ਜਮ ਵੱਸੀਂ ਬੱਦਲ ਕਾਲੇ,

ਘਮ ਘਮ ਵੱਸੀਂ ਬੱਦਲ ਕਾਲੇ,
ਤਿੱਤਰ ਖੰਭੇ ਭੋਲੇ ਭਾਲੇ,
ਅਜੇ ਨਾ ਵੱਸੀਂ ਬੱਦਲ ਕਾਲੇ ।

●



"ਕਰਤਾਰ" ਬਲੱਗਣ ਦੀਆ ਜਜ਼ਬਾਤੀ ਤੇ ਹਸਾਉਣੀਆਂ ਕਵਿਤਾਵਾਂ–ਕੀਮਤ

## ਕੁਝ ਹੋਰ ਪੜ੍ਹਨ ਯੋਗ ਪੁਸਤਕਾਂ





# ਬੇਕਲ ਬੁਕ ਏਜੰ

(ਅੰਮ੍ਰਿਤਸਰ)